

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 61 ਸਾਲ 6 6 ਜਨਵਰੀ 2015 (ਮਾਸਿਕ, ਪੰਜਾਬੀ) 25/-

**ਭਾਈ ਦਿੱਤ ਸਿੰਘ ਪੱਤ੍ਰਿਕਾ** ਮਹੀਨਾਵਾਰ ਪੰਜਾਬੀ ਦੇ 6ਵੇਂ ਸਾਲ ਵਿੱਚ ਕਦਮ ਰੱਖਣ ਉਪਰੰਤ ਸਾਰੇ ਲੇਖਕਾਂ, ਸ਼ੁਭ-ਚਿੰਤਕਾਂ ਅਤੇ ਸਹਿਯੋਗੀਆਂ ਨੂੰ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵਲੋਂ ਸ਼ੁਭ ਕਾਮਨਾਵਾਂ !

## ਉਹ ਨਾਨਕ ਦੇ ਸਿੱਖ ਨਹੀਂ...

ਛਡਕੇ ਗੁਰੂ ਗ੍ਰੰਥ ਨੂੰ, ਜਿਹੜੇ ਪੱਥਰਾਂ ਅੱਗੇ ਸਿਰ ਧਰਦੇ ਨੇ।
ਉਹ ਨਾਨਕ ਦੇ ਸਿੱਖ ਨਹੀਂ, ਜੋ ਬਿਪਰਵਾਦੀ ਰੀਤਾਂ ਕਰਦੇ ਨੇ।
ਸਿੱਖੀ ਅਤੇ ਬਿਪਰਵਾਦ ਦੋ ਵੱਖੋ ਵੱਖਰੀਆਂ ਸੋਚਾਂ ਨੇ।
ਕਰਮ-ਕਾਂਡ ਦੇ ਅਡੰਬਰ ਸਿੱਖੀ ਨੂੰ ਚਿੰਬੜੀਆਂ ਜੋਕਾਂ ਨੇ।
ਪਰ ਅਫਸੋਸ ਕਿ ਸਿੱਖ ਵੀ ਬਹੁਤੇ ਇਨ੍ਹਾਂ ਦੀ ਹਾਮੀ ਭਰਦੇ ਨੇ।
ਉਹ ਨਾਨਕ ...................... ।
ਧਿਰਕਾਰ ਹੈ ਉਹਨਾਂ ਸਿੱਖਾਂ ਨੂੰ ਜੋ ਦੇਵੀ ਦੇ ਚਾਲੇ ਜਾਂਦੇ ਨੇ।
ਗੁਰਬਾਣੀ ਨੂੰ ਛੱਡ ਕੇ ਜਿਹੜੇ ਮਾਤਾ ਦੀਆਂ ਭੇਟਾ ਗਾਂਦੇ ਨੇ।
ਦੋ ਬੇੜੀਆਂ 'ਚ ਸਵਾਰ ਨੇ ਜੋ ਉਹ ਦੋਸ਼ੀ ਗੁਰੂ ਘਰ ਦੇ ਨੇ।
ਉਹ ਨਾਨਕ ...................... ।
ਕੋਈ ਪਿੱਤਰਾਂ ਦੇ ਸਰਾਧ ਕਰਾਵੇ ਕੋਈ ਗੁੱਗੇ ਦੇ ਰੋਟ ਪਕਾਉਂਦਾ ਏ।
ਕਬਰਾਂ ਪੂਜਣ ਲਈ ਮੜ੍ਹੀਆਂ 'ਚ ਅਖੰਡ ਪਾਠ ਕਰਵਾਉਂਦਾ ਏ।
ਇਹੋ ਜਿਹੇ ਪਖੰਡੀ ਭਾਈ ਨਾ ਜਿਉਂਦੇ ਨਾ ਹੀ ਮਰਦੇ ਨੇ।
ਉਹ ਨਾਨਕ ...................... ।
ਜਨਮ ਮਨੁੱਖਾ ਕਲੌੜ ਵਾਲਿਆ ਵਾਰ-ਵਾਰ ਨਹੀਂ ਆਉਣਾ ਏ।
ਛੱਡ ਦਿਓ ਸਭ ਥੋਥੀਆਂ ਰਸਮਾਂ ਜੇ ਗੁਰੂ ਦੇ ਸਿੱਖ ਸਦਾਉਣਾ ਏ।
ਮਿਲੂਗਾ ਸਿੱਖੀ ਸਿਦਕ ਭਰੋਸਾ, ਜੋ ਬਾਣੀ ਸੁਣਦੇ ਪੜ੍ਹਦੇ ਨੇ।
ਉਹ ਨਾਨਕ ਦੇ ਸਿੱਖ ਨਹੀਂ, ਜੋ ਬਿਪਰਵਾਦੀ ਰੀਤਾਂ ਕਰਦੇ ਨੇ।

ਪ੍ਰਿੰ. ਨਸੀਬ ਸਿੰਘ ਸੇਵਕ



ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ
(1850-1901)

ਅੰਦਰ ਪੜ੍ਹੋ ਸੰਪਾਦਕੀ

**ਜਿਹੜੇ ਸਿੱਖ ਬਿਪਰਵਾਦੀ ਰੀਤਾਂ ਦੇ ਧਾਰਨੀ ਹਨ ...**

# ਗੁਰਦੁਆਰਾ ਸ੍ਰੀ ਲੰਗਰ ਸਾਹਿਬ (ਸ੍ਰੀ ਹਜ਼ੂਰ ਸਾਹਿਬ) ਜੀ ਦੇ ਮੌਜੂਦਾ ਮੁਖੀ ਨਾਮ ਦੇ ਰਸੀਏ, ਸੇਵਾ ਦੇ ਮਹਾਨ ਪੁੰਜ ਸ੍ਰੀਮਾਨ ਸੰਤ ਬਾਬਾ ਨਰਿੰਦਰ ਸਿੰਘ ਜੀ ਅਤੇ ਬਾਬਾ ਬਲਵਿੰਦਰ ਸਿੰਘ ਜੀ ਕਾਰ ਸੇਵਾ ਵਾਲਿਆਂ ਦੀ ਜੀਵਨੀ ਸੰਖੇਪ ਰੂਪ ਵਿੱਚ

ਸ੍ਰੀ ਕੇਵਲ ਮਾਣਕਪੁਰੀ




ਬਾਬਾ ਜੀ ਦਾ ਜਨਮ ਨਗਰ ਆਸਲ ਉਤਾੜ ਤਹਿਸੀਲ ਪੱਟੀ ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਸਾਹਿਬ ਜੀ ਵਿਖੇ ਮਿਤੀ 12.4.1965 ਨੂੰ ਧੰਨਤਾ ਦੇ ਯੋਗ ਪਿਤਾ ਸ: ਦਰਸ਼ਨ ਸਿੰਘ ਜੀ (ਨਿਹੰਗ ਸਿੰਘ) ਦੇ ਗ੍ਰਹਿ ਵਿਖੇ ਸਤਿਕਾਰ ਯੋਗ ਮਾਤਾ ਗੁਰਮੇਜ ਕੌਰ ਜੀ ਦੀ ਕੁੱਖੋਂ ਹੋਇਆ। ਬਾਬਾ ਜੀ ਤੋਂ ਦੁਨਿਆਵੀ ਉਮਰ ਦੇ ਨਾਤੇ ਤਿੰਨ ਹੋਰ ਵੱਡੇ ਭਾਈ ਅਤੇ ਦੋ ਭੈਣਾਂ ਹਨ।

ਬਾਬਾ ਜੀ ਦੇ ਮਾਤਾ-ਪਿਤਾ ਜੀ ਅੰਮ੍ਰਿਤਧਾਰੀ, ਨਾਮ-ਸਿਮਰਨ ਦੇ ਅਭਿਆਸੀ, ਕਲਗੀਧਰ ਪਾਤਸ਼ਾਹ ਜੀ ਦੀ ਦਰਸਾਈ ਰਹਿਤ-ਮਰਿਯਾਦਾ ਵਿੱਚ ਪਰਪੱਕ, ਗੁਰ ਆਸ਼ੇ ਅਨੁਸਾਰ ਜੀਵਨ ਬਤੀਤ ਕਰਨ ਵਾਲੇ ਗੁਰਮਤਿ ਮਾਰਗ ਦੇ ਪਾਂਧੀ ਸਨ। ਐਸੀਆਂ ਮਾਤਾਵਾਂ ਦੇ ਕੁਖੋਂ ਹੀ ਭਗਤ, ਦਾਨੀ ਅਤੇ ਸੂਰਮੇ ਪੈਦਾ ਹੁੰਦੇ ਹਨ। ਬਾਬਾ ਜੀ ਦੇ ਜਨਮ ਸੰਸਕਾਰ ਦੀ ਰਸਮ ਧੰਨ ਧੰਨ ਸਾਹਿਬ ਸ੍ਰੀ ਗੁਰੂਗੋਬਿੰਦ ਸਿੰਘ ਸਾਹਿਬ ਜੀ ਦੀ ਦਰਸਾਈ ਹੋਈ ਰਹਿਤ ਮਰਿਆਯਾ ਅਨੁਸਾਰ ਹੀ ਚੜ੍ਹਦੀਆਂ ਕਲਾ ਵਿੱਚ ਹੋਈ ਸੀ। ਗੁਰਬਾਣੀ ਦਾ ਫੁਰਮਾਣ ਹੈ-
ਕਬੀਰ ਸੋਈ ਕੁਲ ਭਲੀ ਜਾ ਕੁਲ ਹਰਿ ਕੋ ਦਾਸੁ।

ਜਿਸ ਕੁਲ ਵਿੱਚ, ਪਰਮੇਸ਼ਰ ਦੇ ਭਗਤ ਪੈਦਾ ਹੋਇਆ ਕਰਦੇ ਨੇ ਉਨ੍ਹਾਂ ਕੁਲਾਂ ਦੇ ਨਾਮ ਹੀ ਰੌਸ਼ਨ ਹੁੰਦੇ ਨੇ। ਬਾਬਾ ਜੀ ਬਚਪਨ ਦੀ ਝਲਕ, ਰੱਬੀ ਲਗਨ ਦੇ ਮਾਰਗ ਵਾਲੀ ਸੀ। ਬਾਬਾ ਜੀ ਦੇ ਮਾਤਾ-ਪਿਤਾ ਜੀ ਦੀ ਬਾਬਾ ਜੀ ਦੇ ਨਮਿਤ ਅਰਦਾਸ ਸਾਰੀ ਆਰਜਾ ਸੇਵਾ-ਸਿਮਰਨ ਅਤੇ ਨੇਕ ਕਰਮ-ਧਰਮ ਕਮਾਉਣ ਲਈ ਗੁਰੂਚਰਨਾਂ ਵਿੱਚ ਹੋਇਆ ਕਰਦੀ ਸੀ, ਜਿਸ ਦਾ ਸਦਕਾ ਬਾਬਾ ਜੀ ਦਾ ਬਚਪਨ ਆਪਣੇ ਸਾਥੀਆਂ ਤੋਂ ਨਿਰਾਲਾ ਸੀ। ਕਾਰ ਸੇਵਾ ਦੀ ਸੰਪ੍ਰਦਾ ਦੇ ਸੱਚਖੰਡ ਵਾਸੀ ਸ਼੍ਰੀ ਮਾਨ ਸੰਤ ਬਾਬਾ ਗੁਰਮੁੱਖ ਸਿੰਘ ਜੀ ਅਤੇ ਸੱਚਖੰਡ ਵਾਸੀ ਸ਼੍ਰੀਮਾਨ ਸੰਤ ਬਾਬਾ ਜੀਵਨ ਸਿੰਘ ਜੀ ਤੋਂ ਵਰਸੋਏ ਹੋਏ ਸੱਚਖੰਡ ਵਾਸੀ ਸ਼੍ਰੀਮਾਨ ਸੰਤ ਬਾਬਾ ਹਰੀ ਸਿੰਘ ਜੀ ਬਾਬਾ ਜੀ ਦੇ ਨਗਰ ਵਿੱਚ ਕਾਰ ਸੇਵਾ ਵਾਸਤੇ ਗੱਡੀ ਭੇਜਿਆ ਕਰਦੇ ਸਨ। ਬਾਬਾ ਜੀ ਨੂੰ ਘਰੋਂ ਸਕੂਲ ਵਾਸਤੇ ਭੇਜਣਾ ਪਰ ਆਪ ਜੀ ਕਾਰ ਸੇਵਾ ਦੀ ਗੱਡੀ ਵਿੱਚ ਬੈਠ ਕੇ ਸੇਵਾ ਵਿੱਚ ਜਾ ਹਾਜਰ ਹੁੰਦੇ। ਛੋਟੀ ਅਵਸਥਾ ਵਿੱਚ ਗੁਰੂਘਰ ਦੀ ਸੇਵਾ ਨੂੰ ਅਦਬ ਸਤਿਕਾਰ ਸਹਿਤ ਕਮਾਉਂਦਿਆਂ ਤੱਕ ਕੇ ਸੱਚਖੰਡ ਵਾਸੀ ਸ਼੍ਰੀਮਾਨ ਸੰਤ ਬਾਬਾ ਹਰੀ ਸਿੰਘ ਜੀ ਅਤੇ ਸਿੱਖ-ਸੰਗਤਾਂ ਦੀ ਪ੍ਰਸੰਨਤਾ ਬਾਬਾ ਜੀ ਤੇ ਹੁੰਦੀ ਰਹੀ। ਬਾਬਾ ਜੀ ਸ੍ਰੀ ਅੰਮ੍ਰਿਤਸਰ ਸਾਹਿਬ, ਸ੍ਰੀ ਸੰਤੋਖਸਰ ਸਾਹਿਬ, ਸ੍ਰੀ ਤਰਨ ਤਾਰਨ ਸਾਹਿਬ ਅਤੇ ਗੁਰੂ ਕੇ ਬਾਗ ਆਦਿ ਪਵਿੱਤਰ ਅਸਥਾਨਾਂ ਵਿਖੇ ਸੇਵਾ ਦੀ ਹਾਜ਼ਰੀ ਭਰਦੇ ਰਹੇ। ਸੇਵਾ ਕਰਦਿਆਂ ਕਰਦਿਆਂ ਬਾਬਾ ਜੀ ਦੀ ਆਤਮਾ ਦੀ ਤਾਂਘ ਪ੍ਰਮਾਤਮਾ ਦੇ ਚਰਨ-ਕਮਲਾਂ ਵਿੱਚ ਲੀਨ ਹੋਣ ਵਾਸਤੇ ਦਿਨੋਂ ਦਿਨ ਵਧਦੀ ਗਈ।

ਬਾਕੀ ਪੰਨਾ ਨੰ: 3 'ਤੇ



ੴ ਸਤਿਗੁਰ ਪ੍ਰਸਾਦਿ॥

# ਭਾਈ ਦਿੱਤ ਸਿੰਘ ਪੱਤ੍ਰਿਕਾ


ਗਿਆਨੀ ਦਿੱਤ ਸਿੰਘ ਮਿਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ

ਅੰਕ 61 ਸਾਲ 6 6 ਜਨਵਰੀ 2015 (ਮਾਸਿਕ, ਪੰਜਾਬੀ) 25/-





**ਮਾਇਆ ਭੇਜਣ ਲਈ ਪਤਾ:-**
ਭਾਈ ਦਿੱਤ ਸਿੰਘ ਪੱਤ੍ਰਿਕਾ
A/C No. 65139724105,
IFSC Code: STBP0000435
ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।


## ਤੱਤਕਰਾ






**ਚੰਦਿਆਂ ਦਾ ਵੇਰਵਾ**

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 250/- | $ 60 |
| ਪੰਜ ਸਾਲ | 1100/- | $ 300 |
| ਲਾਈਫ ਮੈਂਬਰ | 10,000/- | $ 2500 |

E-Mail:- bhaiditsinghpatrikachd@gmail.com

**ਰਚਨਾਵਾਂ ਭੇਜਣ ਲਈ ਪਤਾ**
ਭਾਈ ਦਿੱਤ ਸਿੰਘ ਪੱਤ੍ਰਿਕਾ
# 712, ਅਨੰਦਪੁਰ ਕੰਪਲੈਕਸ, ਕਜਹੇੜੀ.
ਯੂ.ਟੀ. ਚੰਡੀਗੜ੍ਹ-160036
ਫੋਨ:- 0172-2623163,
9465216530
E-Mail:- bhaiditsinghpatrika@yahoo.com

ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

# ਜਿਹੜੇ ਸਿੱਖ ਬਿਪਰਵਾਦੀ ਰੀਤਾਂ ਦੇ ਧਾਰਨੀ ਹਨ ਉਨ੍ਹਾਂ ਨੂੰ ਗੁਰੂ ਨਾਨਕ ਦੇ ਸਿੱਖ ਅਖਵਾਉਣ ਦਾ ਕੋਈ ਹੱਕ ਨਹੀਂ।

*ਪ੍ਰਿੰ: ਨਸੀਬ ਸਿੰਘ ਸੇਵਕ*

ਸਿੱਖ ਧਰਮ ਭਾਵੇਂ ਸਰਬਸਾਂਝੀਵਾਲਤਾ ਦਾ ਸੁਨੇਹਾ ਦਿੰਦਾ ਹੈ ਅਤੇ ਇਸ ਧਰਮ ਦੇ ਜੁਗੋ-ਜੁਗ ਅਟੱਲ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ। ਜਿਸ ਵਿੱਚ ਕਿਸੇ ਜਾਤ, ਨਸਲ ਦੇ ਭੇਦ-ਭਾਵ ਨੂੰ ਇਕ ਪਾਸੇ ਰੱਖ ਕੇ ਭਗਤਾਂ, ਗੁਰੂਆਂ ਦੀ ਬਾਣੀ ਦਰਜ ਹੈ। ਦੁਨੀਆਂ ਦੇ ਇਸ ਵੱਡੇ ਆਕਾਰ ਦੇ ਗ੍ਰੰਥ ਨੂੰ ਦੁਨੀਆਂ ਭਰ ਵਿੱਚ ਮਾਨਤਾ ਮਿਲੀ ਹੋਈ ਹੈ। ਇਥੋਂ ਤੱਕ ਕਿ ਯੂ.ਐਸ.ਏ. ਦੇ ਵਾਈਟ ਹਾਊਸ ਅਤੇ ਨਾਸਾ(NASA) ਵਿੱਚ ਇਸ ਰੂਹਾਨੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਹੋਇਆ ਹੈ। ਇਸ ਤਰ੍ਹਾਂ ਦੀਆਂ ਹੋਰ ਵੀ ਕਈ ਉਦਾਹਰਣਾਂ ਹਨ। ਵਿਦੇਸ਼ਾਂ ਦੇ ਬਹੁਤ ਸਾਰੇ ਨਾਗਰਿਕਾਂ ਨੇ ਇਸ ਮਹਾਨ ਗ੍ਰੰਥ ਦੀ ਬਾਣੀ ਤੋਂ ਪ੍ਰਭਾਵਿਤ ਹੋ ਕੇ ਸਿੱਖੀ ਸਰੂਪ ਧਾਰਨ ਕੀਤਾ ਹੋਇਆ ਹੈ ਤੇ ਕਰ ਵੀ ਰਹੇ ਹਨ। ਅਜੇਹਾ ਇਸ ਲਈ ਹੈ ਕਿ ਇਸ ਦਾ ਸੰਦੇਸ਼ ਇਕ ਅਕਾਲਪੁਰਖ ਨੂੰ ਮੰਨਣਾ ਹੈ। ਇਸ ਅਨੁਸਾਰ ਕੋਈ ਵੀ ਧਰਮ ਮਾੜਾ ਨਹੀਂ ਤੇ ਨਾ ਹੀ ਕਿਸੇ ਧਰਮ ਦੀ ਕਿਸੇ ਤਰ੍ਹਾਂ ਦੀ ਕੋਈ ਨਿੰਦਾ ਕੀਤੀ ਗਈ ਹੈ। ਪਰ ਇਹ ਸਚਾਈ ਹੈ ਕਿ ਸਿੱਖ ਧਰਮ ਹੋਰਨਾਂ ਧਰਮਾਂ ਨਾਲੋਂ ਨਿਵੇ ਕਲਾ ਧਰਮ ਹੈ ਜਿਸ ਵਿੱਚ ਫੋਕੇ-ਕਰਮ ਕਾਂਡਾਂ, ਵਹਿਮਾਂ-ਭਰਮਾਂ ਨੂੰ ਉਕਾ ਹੀ ਕੋਈ ਸਥਾਨ ਨਹੀਂ ਦਿੱਤਾ। ਹਜ਼ਾਰਾਂ ਸਾਲਾਂ 'ਚੋਂ ਪੀੜ੍ਹੀ-ਦਰ-ਪੀੜ੍ਹੀ ਚਲੀਆਂ ਆ ਰਹੀਆਂ ਬਿਪਰ-ਵਾਦੀ ਰਸਮਾਂ ਰਿਵਾਜਾਂ ਨੂੰ ਨਿਕਾਰਿਆ ਗਿਆ ਹੈ।

ਇਸ ਦੀ ਸ਼ੁਰੂਆਤ ਵੀ ਅਜੇਹੇ ਵਾਧੂ ਦੇ ਅਡੰਬਰਾਂ ਦੀ ਵਿਰੋਧਤਾ ਕਰਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਵਲੋਂ ਕੀਤੀ ਗਈ ਸੀ। ਅਸਲ ਵਿੱਚ ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਪਹਿਲਾਂ ਅਜੇਹੇ ਫੋਕੇ ਕਰਮ-ਕਾਂਡਾਂ, ਅਡੰਬਰਾਂ ਨਾਲ ਹੀ ਰੱਬ ਦੀ ਪ੍ਰਾਪਤੀ ਹੋਣੀ ਦੱਸੀ ਜਾਂਦੀ ਸੀ। ਪੁਜਾਰੀ ਲੋਕ ਅਜੇਹਿਆਂ ਭੁਲੇਖਿਆਂ ਨਾਲ ਆਮ ਜਨਤਾ ਦਾ ਸ਼ੋਸ਼ਣ ਕਰਦੇ ਆ ਰਹੇ ਸਨ ਅਤੇ ਆਪ ਅਨੰਦਮਈ ਜੀਵਨ ਬਤੀਤ ਕਰਦੇ ਸਨ। ਗਰੀਬ ਅਨਪੜ੍ਹ ਲੋਕ ਇਨ੍ਹਾਂ ਦੇ ਚੱਕਰਾਂ ਵਿੱਚ ਫਸਣੋ ਰਹਿ ਨਹੀਂ ਸਕਦੇ ਸਨ। ਇਸ ਲਈ ਕੋਈ ਅਤਕਥਨੀ ਨਹੀਂ ਹੋਵੇਗੀ ਜੇ ਇਹ ਕਹਿ ਲਿਆ ਜਾਵੇ ਕਿ ਉਸ ਸਮੇਂ ਆਮ ਲੋਕ ਆਰਥਿਕ, ਸਮਾਜਿਕ ਤੇ ਧਾਰਮਿਕ ਪਖੋਂ ਅਨਿਆ ਚੁਪ-ਚਾਪ ਸਹਿੰਦੇ ਜਾ ਰਹੇ ਸਨ। ਇਸੇ ਸਮੇਂ ਗੁਰੂ ਨਾਨਕ ਦੇਵ ਜੀ ਦਾ ਆਗਮਨ ਹੋਇਆ ਤਾਂ ਹੀ ਭਾਈ ਗੁਰਦਾਸ ਜੀ ਨੇ ਲਿਖਿਆ ਹੈ:

*ਸਤਿਗੁਰੁ ਨਾਨਕ ਪ੍ਰਗਟਿਆ*
*ਮਿਟੀ ਧੁੰਧੁ ਜਗਿ ਚਾਨਣੁ ਹੋਆ।*

(ਭਾਈ ਗੁਰਦਾਸ ਵਾਰ 1-27)

ਇਹ ਧੁੰਦ ਕੋਈ ਸਰਦ ਰੁੱਤ ਦੇ ਮੌਸਮ ਦੀ ਨਹੀਂ ਸੀ ਸਗੋਂ ਲੋਕਾਂ 'ਤੇ ਹੋ ਰਹੇ ਹਰ ਤਰ੍ਹਾਂ ਦੇ ਅਤਿਆਚਾਰ ਦੀ ਹਨੇਰ ਗਰਦੀ ਸੀ। ਗੁਰੂ ਨਾਨਕ ਦੇਵ ਜੀ ਨੇ ਸਮਾਜ ਵਿੱਚ ਹੋ ਰਹੇ ਤਰ੍ਹਾਂ ਤਰ੍ਹਾਂ ਦੇ ਫਜ਼ੂਲ ਦੇ ਅਡੰਬਰਾਂ, ਪਾਖੰਡਾਂ ਦੀ ਵਿਰੋਧਤਾ, ਜਨੇਊ ਨਾ ਧਾਰਨ ਕਰਨ ਕਰਕੇ ਪੁਜਾਰੀਆਂ ਨੂੰ ਸ਼ਰੇਆਮ ਚਨੌਤੀ ਦਿੱਤੀ ਸੀ।

***ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥***
***ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥***
***ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ॥***
***ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥***

(ਵਾਰ ਆਸਾ, 471)

ਇਸੇ ਲੜੀ ਨੂੰ ਅੱਗੇ ਤੋਰਦਿਆਂ ਸਾਰੇ ਗੁਰੂਆਂ ਨੇ ਤੇ ਭਗਤਾਂ ਨੇ ਇਨ੍ਹਾਂ ਫੋਕੇ ਕਰਮ-ਕਾਂਡਾਂ ਤੇ ਅਡੰਬਰਾਂ ਆਦਿ ਦੇ ਵਿਰੁਧ ਬਾਣੀ ਦੀ ਰਚਨਾ ਕੀਤੀ। ਦਸ਼ਮੇਸ਼ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਖਾਲਸਾ ਪੰਥ ਸਾਜਕੇ ਸਿੱਖ ਧਰਮ ਨੂੰ ਇਕ

ਨਵੀਂ ਦਿਸ਼ਾ ਦਿੱਤੀ। ਵੱਖਰੀ ਪਹਿਚਾਣ ਦਿੱਤੀ ਤੇ ਗਿਆਰਵੇਂ ਗੁਰੂ ਵਜੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੰਨਣ ਤੇ ਅਗਵਾਈ ਲੈਣ ਦਾ ਹੁਕਮਨਾਮਾ ਜਾਰੀ ਕੀਤਾ।

**ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਓ ਗ੍ਰੰਥ॥**

ਸਮੁੱਚੇ ਤੌਰ ਤੇ ਇਹ ਕਹਿ ਸਕਦੇ ਹਾਂ ਕਿ ਸਿੱਖ ਧਰਮ ਵਿੱਚ ਮੂਰਤੀ ਪੂਜਾ, ਹਰ ਤਰ੍ਹਾਂ ਦੇ ਅਡੰਬਰ, ਫੋਕੇ ਕਰਮ-ਕਾਂਡ ਆਦਿ ਦੀ ਕੋਈ ਥਾਂ ਨਹੀਂ। ਪਰ ਅਫਸੋਸ ਕਿ ਬਹੁਤੇ ਸਿੱਖ ਅੱਜ ਵੀ ਕਿਸੇ ਨਾ ਕਿਸੇ ਰੂਪ ਵਿੱਚ ਇਨ੍ਹਾਂ ਦੇ ਚੱਕਰਾਂ ਵਿੱਚ ਪਏ ਹੋਏ ਹਨ। ਕਹਿਣ ਤੋਂ ਭਾਵ ਇਹ ਹੈ ਕਿ ਜਿਨ੍ਹਾਂ ਥੋਥੇ, ਰਸਮਾਂ ਰਿਵਾਜ਼ਾਂ ਆਦਿ ਤੋਂ ਸਾਡੇ ਗੁਰੂਆਂ ਨੇ ਸਾਨੂੰ ਰੋਕਿਆ ਹੈ ਜਾਂ ਜਿਨ੍ਹਾਂ ਦਾ ਉਨ੍ਹਾਂ ਨੇ ਸ਼ਰੇਆਮ ਵਿਰੋਧ ਕੀਤਾ ਹੈ ਅਸੀਂ ਕਿਸੇ ਨਾ ਕਿਸੇ ਰੂਪ ਵਿੱਚ ਅਜੇ ਵੀ ਕਰੀ ਜਾ ਰਹੇ ਹਾਂ ਅਤੇ ਬਹੁਤੇ ਸਿੱਖ ਕਰਮ-ਕਾਂਡਾਂ ਦੀ ਦਲਦਲ ਵਿੱਚ ਫਸੇ ਹੋਏ ਹਨ।

ਅਜੇਹੇ ਹਾਲਾਤ ਵੇਖ ਕੇ ਇੰਜ ਮਹਿਸੂਸ ਹੁੰਦਾ ਹੈ ਕਿ ਅਸੀਂ ਗੁਰੂ ਗ੍ਰੰਥ ਸਾਹਿਬ 'ਤੇ ਭਰੋਸਾ ਹੀ ਨਹੀਂ ਕਰ ਰਹੇ, ਜਦ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਸਾਨੂੰ ਆਪਣੇ ਹਰ ਸਵਾਲ ਦਾ ਜਵਾਬ ਸਹਿਜੇ ਹੀ ਮਿਲ ਜਾਂਦਾ ਹੈ। ਪਰ ਫਿਰ ਵੀ ਅਸੀਂ ਘਿਸੇ-ਪਿਟੇ ਹਜ਼ਾਰਾਂ ਸਾਲ ਪਹਿਲੇ ਕਰਮ-ਕਾਂਡਾਂ, ਰੀਤੀ-ਰਿਵਾਜ਼ਾਂ 'ਤੇ ਹੀ ਭਰੋਸਾ ਕਰ ਰਹੇ ਹਾਂ। ਅਜੇਹੇ ਸਿੱਖਾਂ ਨੂੰ ਗੁਰੂ ਨਾਨਕ ਦੇ ਸਿੱਖ ਅਖਵਾਉਣ ਦਾ ਕੋਈ ਹੱਕ ਨਹੀਂ।

***94652-16530***

---- 0 ----

---

*ਰੰਗਦਾਰ ਪੰਨਾ ਨੰਬਰ 2 ਦਾ ਬਾਕੀ*

**ਧ੍ਰਿਗੁ ਜੀਵਣੁ ਸੰਸਾਰ ਸਚੇ ਨਾਮ ਬਿਨੁ** ਦੇ ਮਹਾਵਾਕ ਅਨੁਸਾਰ ਜਦੋਂ ਵੀ ਅਬਿਚਲ ਨਗਰ ਦਾ ਨਾਮ ਜ਼ੁਬਾਨ ਤੇ ਆਉਂਦਾ ਹੈ ਤਾਂ ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਹਾਦਤਾਂ ਭਰੀ ਜੀਵਨ-ਗਾਥਾ ਸਾਡੀਆਂ ਅੱਖਾਂ ਮੂਹਰੇ ਘੁੰਮਦੀ ਹੈ। ਕੈਸੀ ਗੱਲ ਹੈ ਹਿੰਦੋਸਤਾਨ ਦੀ ਧਰਤੀ ਤੇ ਇਕ ਐਸਾ ਬਾਦਸ਼ਾਹ ਦਰਵੇਸ਼ ਦਾਨੀ ਤੇ ਮਰਦ ਅਗੰਮੜਾ ਆਇਆ ਜਿਸ ਨੇ ਆਪਣੀ ਸੋਚ ਦੀ ਸ਼ਕਤੀ ਨਾਲ ਹਿੰਦੋਸਤਾਨ ਦੀ ਸੰਨਤਾਨ ਦੀ ਕਾਇਆ ਪਲਟ ਕੇ ਰੱਖ ਦਿੱਤੀ।

ਨੌਂ ਸਾਲ ਦੀ ਉਮਰ ਵਿੱਚ ਪਿਤਾ ਜੀ ਦੀ ਸ਼ਹਾਦਤ ਦੇ ਕੇ ਉਸ ਕਪਟੀ ਔਰੰਗਜੇਬ ਨੂੰ ਸੋਚੀ ਪਾ ਦਿਤਾ ਤੇ ਫਿਰ 14 ਜੰਗਾਂ ਲੜ ਕੇ ਇਕ ਜੈਲ ਤੇ ਰਾਜ ਨਾ ਕੀਤਾ ਭਾਵ, *'ਮੈਂ ਹੂੰ ਪਰਮ ਪੁਰਖ ਕੋ ਦਾਸਾ ਵੇਖਣ ਆਇਓ ਜਗਤ ਤਮਾਸ਼ਾ।'* ਖੈਰ ਏਨੀ ਨਿਰਮਤਾ। ਇਤਨਾ ਹੱਠ ਇਤਨੀ ਉੱਚੀ ਸੋਚ ਦਾ ਕੀ ਅਨੁਮਾਨ ਲ੍ਹਾ ਸਕਦੇ ਹੋ ? ਜੰਗ ਭੰਗਾਣੀ (ਪਾਉਂਟਾ ਸਾਹਿਬ), ਜੰਗ ਨਾਦੌਣ, ਜੰਗ ਬਜਨੂੜ, ਜੰਗ ਸਰਸਾ, ਜੰਗ ਚਮਕੌਰ, ਜੰਗ ਸੰਡੋਰਾ, ਕਿਸ-ਕਿਸ ਦਾ ਜ਼ਿਕਰ ਕਰਾਂ। ਮਾਤਾ ਚਾਰੇ ਸਾਹਿਬਜ਼ਾਦੇ ਚਾਲੀ ਮੁਕਤੇ ਤੇ ਅਨੇਕਾਂ ਸਿੰਘਾਂ ਨੂੰ ਸ਼ਹੀਦੀ ਜਾਮ ਪਿਲਾ ਕੇ ਅਮਰ ਕਰ ਦਿਤਾ।

ਏਥੇ ਇਹ ਕਹਿਣਾ ਜ਼ਰੂਰੀ ਬਣਦਾ ਹੈ ਕਿ ਬੰਦਾ ਸਿੰਘ ਬਹਾਦਰ ਨਾਂਦੇੜ (ਸਾਹਿਬ) ਗੋਦਾਵਰੀ ਕੰਢੇ ਆਪਣਾ ਡੇਰਾ ਬਣਾਈਂ ਬੈਠਾ ਸੀ। ਉਸ ਨੂੰ ਮਾਧੋ ਤੋਂ ਬੰਦਾ ਸਿੰਘ ਬਹਾਦਰ ਬਣਾ ਕੇ ਮੁਗਲਾਂ ਦੀਆਂ ਕੀਤੀਆਂ ਖੌਫਨਾਕ ਕਰਤੂਤਾਂ ਨੂੰ ਸੋਧਣ ਲਈ ਸਰਹਿੰਦ ਭੇਜਿਆ। ਸਰਹੰਦ ਫਤਿਹ ਕਰਕੇ ਇੱਟ ਨਾਲ ਇੱਟ ਖੜਕਾ ਕੇ ਗੁਰੂ ਸਾਹਿਬ ਦੇ ਬੱਚਿਆਂ ਦਾ ਬਦਲਾ ਲੈ ਕੇ ਨਿਸ਼ਾਨੇ ਖਾਲਸਾ ਦਾ ਨਾਮ ਚਮਕਾਇਆ ਭਾਵੇ ਬੰਦਾ ਸਿੰਘ ਬਹਾਦਰ ਦੀ ਬਹਾਦਰੀ ਦੀਆਂ ਅੱਜ ਲੋਕ ਵਾਰਾਂ ਗਾਉਂਦੇ ਹਨ, ਪਰ ਥਾਪੜਾ ਸਾਹਿਬੇ ਕਮਾਲ ਦਾ ਹੀ ਸੀ।

ਅਬਿਚਲ ਨਗਰ ਗੋਦਾਵਰੀ ਜਗਾ ਚੁਣੀ ਜਿਥੇ ਪਵਨ ਗੁਰੂ ਪਾਣੀ ਪਿਤਾ ਤੇ ਹਰਿਆਵਲ ਦੀਆਂ ਰਮਣੀਕ ਫਿਜ਼ਾਵਾਂ ਦਾ ਵਾਸ ਸੀ। ਗੁਰੂ ਸਾਹਿਬ ਜੀ ਤਾਂ ਪਹਿਲਾਂ ਹੀ ਯਮਨਾ ਦਰਿਆ ਸਤਿਲੁਜ ਅਤੇ ਬਿਆਸ ਦਰਿਆ ਦੇ ਪਾਣੀ ਅਤੇ ਹੇ ਮਕੁੰਡ ਦੇ ਚਸ਼ਮੇ ਦਰਿਆਈ ਗੁਰੂ ਸਾਹਿਬ ਦੇ ਸਥਾਨ ਸਸ਼ੋਭਤ ਹਨ।ਪਵਨ ਗੁਰੂ ਪਾਣੀ ਪਿਤਾ ਦਾ ਸੰਕਲਪ ਦਸਾਂ ਗੁਰੂਆਂ ਨਾਲ ਹੀ ਚੱਲਦਾ ਰਿਹਾ ਹੈ ਤੇ ਗੁਰੂ ਸਾਹਿਬਾਨ ਨੇ ਇਸ ਦੀ ਅਹਿਮੀਅਤ ਨੂੰ ਪਹਿਲ ਦਿੰਦੇ ਸਨ। ਗੋਦਾਵਰੀ ਨਦੀ ਦਾ ਪਿਆਰਾ ਮੋਹ ਉਨ੍ਹਾਂ ਦੇ ਮਨ ਦੀ ਲਹਿਰ ਦਾ ਅੰਗ ਸੀ।

**ਗੁਰਦੁਆਰਾ ਲੰਗਰ ਸਾਹਿਬ (ਸ਼੍ਰੀ ਹਜ਼ੂਰ ਸਾਹਿਬ)**

ਇਹ ਗੁਰਦੁਆਰਾ ਲੰਗਰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਪਵਿੱਤਰ ਨਗਰੀ ਇਤਿਹਾਸਕ ਅਸਥਾਨ ਗੋਦਾਵਰੀ ਦੀ ਖ਼ੂਬਸੂਰਤ ਬੁੱਕਲ ਵਿੱਚ ਸ਼ਸ਼ੋਭਤ ਹੈ। ਇਥੇ ਤੋਂ 50 ਗਜ਼ ਤੇ ਨਦੀ ਦੇ ਕਿਨਾਰੇ ਨਗੀਨਾ ਘਾਟ ਤੇ ਬਾਬਾ ਬੰਦਾ ਸਿੰਘ ਬਹਾਦਰ ਦੋ ਗੁਰਦੁਆਰੇ ਸ਼ਸ਼ੋਭਤ ਹਨ।

ਨਗੀਨਾ ਘਾਟ ਇਕ ਅਜਬ ਕਹਾਣੀ ਦਾ ਪ੍ਰਤੀਕ ਹੈ ਜਿਥੇ ਗੁਰੂ ਸਾਹਿਬ ਨੇ ਅਨੇਕਾਂ ਨਗੀਨਿਆਂ ਦੀ ਸੰਭਾਲ ਗੋਦਾਵਰੀ ਨਦੀ ਨੂੰ ਸੰਭਾਲੀ ਸੀ। ਖੈਰ ! ਇਸ ਲੰਗਰ ਗੁਰਦੁਆਰੇ ਦੀ ਅਹਿਮੀਅਤ ਵਲ ਆਈਏ ਜਿਥੇ ਬਾਬਾ ਨਿਧਾਨ ਸਿੰਘ ਜੀ ਨੇ ਸਿਦਕੋਂ ਘਾਲਣਾ ਕੀਤੀ ਸੀ। ਦੇਸੀ ਘਿਉ ਵਿੱਚ ਲੰਗਰ ਤਿਆਰ ਕਰਕੇ ਪਹੁੰਚੀਆਂ ਸੰਗਤਾਂ ਦੀ ਹਜ਼ੂਰੀ ਵਿੱਚ 24 ਘੰਟੇ ਲੰਗਰ, ਚਾਹ-ਦੁੱਧ ਵਧੀਆ ਪ੍ਰਬੰਧ ਨਾਲ ਵਰਤਾਇਆ ਜਾਂਦਾ ਹੈ।

ਇਸ ਲੰਗਰ ਵਿੱਚ 56 ਕਿਲੋ ਲੂਣ ਇੱਕ ਦਿਨ ਲੰਗਰ ਦੀ ਸੇਵਾ ਵਿੱਚ ਲੱਗਦਾ ਹੈ। ਗੁਰੂ ਜੀ ਦੀ ਇਹ ਬਰਕਤ ਹੈ ਕਿ ਲੰਗਰ ਪ੍ਰਥਾ ਪਹਿਲੀ ਪਾਤਸ਼ਾਹੀ, ਦੂਜੀ ਪਾਤਸ਼ਾਹੀ ਨੇ ਸਾਧ-ਸੰਗਤ ਜੀ ਦੀ ਉਸ ਪ੍ਰਰੰਪਰਾ ਨੂੰ ਲੈ ਕੇ ਸ਼ੁਰੂ ਕੀਤਾ ਜਿਸ ਨਾਲ ਆਈਆਂ ਹੋਈਆਂ ਸੰਗਤਾਂ ਦਾ ਪੇਟ, ਗੁਰੂ ਦਾ ਗੱਲਾ ਅਤੇ ਗਰੀਬਾਂ ਲਈ ਉਹ ਢਿੱਡ ਭਰਨ ਲਈ ਭੋਜਨ ਅਤੇ ਪੇਟ ਦੀ ਅੱਗ ਲਈ ਲੰਗਰ, ਅਤੇ ਗੁਰੂ ਸਾਹਿਬ ਦਾ ਸ਼ੁਕਰਾਨਾ।

ਗੁਰੂ ਸਾਹਿਬ ਦੇ ਕਾਲ ਤੋਂ ਪਹਿਲਾਂ ਜਿਹੜੇ ਲੋਕ ਮੌਲਵੀ-ਮੁਲਾਣੇ ਇੱਥੇ ਵੱਸਦੇ ਸਨ ਉਨ੍ਹਾਂ ਦੀਆਂ ਪੁਸ਼ਤਾਂ ਹੀ ਇੱਥੇ ਆਪਣਾ ਜੀਵਨ ਨਿਭਾ ਕਰ ਰਹੀਆਂ ਸਨ। ਪਰ ਗੁਰੂ ਜੀ 1704 ਈ: ਤੋਂ ਬਾਅਦ ਬੰਦਾ ਸਿੰਘ ਬਹਾਦਰ ਨੂੰ ਗੋਦਾਵਰੀ ਕੰਢੇ ਮਿਲੇ ਅਤੇ ਆਪਣਾ ਨਿਵਾਸ ਹਜ਼ੂਰ ਸਾਹਿਬ ਵਿਖੇ ਰੱਖਿਆ ਜੋ ਕਿ ਅਬਚਲ ਨਗਰ ਨਾਮ ਨਾਲ ਜਾਣਿਆ ਜਾਂਦਾ ਹੈ। ਅੱਜ ਸਿੱਖ ਜਗਤ ਇਸ ਜਗ੍ਹਾ ਦੀ ਮਾਨਤਾ ਨੂੰ ਪਹਿਲ ਦਿੰਦਾ ਹੈ ਅਤੇ ਗੁਰੂ ਸਾਹਿਬ ਦੇ ਅੰਤਿਮ ਸ਼ਬਦ ***"ਆਗਿਆ ਭਈ ਅਕਾਲ ਕੀ ਤਬੈ ਚਲਾਇਓ ਪੰਥ॥ ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ॥"*** ਕਹਿ ਕੇ ਸਿੱਖ ਜਗਤ ਨੂੰ ਬਹੁਤ ਵੱਡੀ ਦਾਤ ਬਖ਼ਸ਼ ਕੇ ਅਕਾਲ ਪੁਰਖ ਵਿੱਚ ਵਿਸਮਾਦ ਹੋ ਗਏ ਅਤੇ ਸਿੱਖ ਜਗਤ ਨੂੰ ਨਵਾਂ ਰਾਹ ਦੇ ਕੇ ਬਹਿਸ਼ਤ ਦੇ ਮਾਲਕ ਬਣ ਦਿੱਤਾ। ਗੁਰੂ ਸਾਹਿਬ ਨੂੰ ਮੌਲਵੀ ਮੁਲਾਣੇ ਇਸ ਜਗ੍ਹਾ ਦੀ ਪੁਸ਼ਤੈਨੀ ਦਾ ਵੀ ਜਿਕਰ ਕਰਦੇ ਰਹੇ ਕਿ ਇਹ ਜਮੀਨ ਸਾਡੇ ਪੁਰਖਿਆਂ ਦੀ ਹੈ। ਗੁਰੂ ਸਾਹਿਬ ਨੇ ਜਮੀਨ ਦਾ ਮੁਆਵਜਾ ਦੇ ਕੇ ਉਨ੍ਹਾਂ ਨੂੰ ਖ਼ੁਸ਼ ਕੀਤਾ।

ਅਕਾਲ ਤਖ਼ਤ ਦੇ ਸੱਜੇ ਦੋ ਫ਼ਨਕਾਰ ਆਪਣੀ ਸ਼ਹਿਨਾਈਵਾਦਨ ਆਪਣੇ ਧੁੰਨ ਵਿੱਚ ਠੁਮਰੀ ਅਤੇ ਤ੍ਰਾਸ਼ਾ ਲੈ ਕੇ ਗੁਰੂ ਸਾਹਿਬ ਨਾਲ ਲਿਵ ਲਾ ਕੇ ਉਸ ਦੀ ਸ਼ਾਮ ਨੂੰ ਹਰ ਰੋਜ਼ ਹਾਜ਼ਰੀ ਭਰਦੇ ਹਨ ਅਤੇ ਸੰਗਤਾਂ ਨੂੰ ਲਵਲੀਨ ਕਰਦੇ ਹਨ।

**।।ਚੌਪਈ।।**

*ਪੁਸਤੈਨੀ ਇਹ ਥਾਨ ਹਮਾਰਾ, ਜਾਨਿਤ ਗਿਰਦ ਨਵਾਇਤ ਸਾਰਾ।*
*ਬੂਝ ਲੇਇ ਸਬ ਕੋ ਇਸ ਠੌਰੀ, ਜੋ ਛੀਨਿਤ ਕਰ ਸੀਨੇ ਜੋਰੀ।*
*ਤੇ ਮੇਰੇ ਕਛੂ ਬਸ ਨ ਬਸਾਇ, ਮਾਲਕ ਸਾਹੁ ਸਕਲ ਹੀ ਠਾਇ।*

(ਸੂਰਜ ਪ੍ਰਕਾਸ਼)

ਸਾਹਿਬਾਂ ਨੇ ਫੁਰਮਾਇਆ, "ਸ਼ਾਹ ਜੀ ! ਇਹ ਅਸਥਾਨ ਸਤਿਯੁਗ ਤੋਂ ਸਾਡਾ ਚਲਿਆ ਆ ਰਿਹਾ ਹੈ ਅਤੇ ਇਨ੍ਹਾਂ ਦੀ ਤਾਂ ਕੇਵਲ ਸੰਭਾਲ ਹੀ ਹੈ।" ਫਿਰ ਚੋਜੀ ਪ੍ਰੀਤਮ ਜੀ ਨੇ ਸਾਰਿਆਂ ਦੇ ਸਾਮ੍ਹਣੇ ਉਹ ਜਗ੍ਹਾ ਪੁਟਵਾਈ ਅਤੇ ਆਪਣੇ ਸਤਿਜੁਗੀ ਆਸਨ, ਭਸਮ ਦਾ ਢੇਰ, ਖੜਾਵਾਂ, ਕਰਮੰਡਲ ਤੇ ਮਾਲਾ ਕਢਵਾ ਕੇ ਆਪਣਾ ਅਸਥਾਨ ਪ੍ਰਗਟ ਕੀਤਾ, ਜੋ ਤਪ ਕਰਕੇ ਉਸੇ ਤਰ੍ਹਾਂ ਕਾਇਮ ਸਨ। ਫਿਰ ਗਰੀਬ ਨਿਵਾਜ਼ ਦਾਤਾ ਜੀ ਨੇ ਪ੍ਰਸੰਨ ਹੋ ਕੇ ਉਸ ਤੁਰਕ ਨੂੰ ਇਸ ਅਸਥਾਨ ਤੇ ਮੁਹਰਾਂ ਵਿਛਾ ਕੇ ਬਖਸ਼ੀਆਂ।

ਗੁਰੂ ਘਰ ਦੇ ਸਾਰੇ ਪ੍ਰੋਗਰਾਮ ਜੋ ਸੰਗਤ ਲਈ ਚੱਲ ਰਹੇ ਹਨ ਉਸ ਦੀ ਰਹਿਮਤ ਖਜ਼ਾਨਾ ਹੈ ਸੰਗਤ ਗੁਰੂ ਜੀ ਦੇ ਦਰ ਦੀ ਅਮਾਨਤ ਹੈ। ਸੰਗਤ ਪੰਗਤ ਭੋਜਨ ਜੋ ਗੁਰੂ ਜੀ ਦੀਆਂ ਭਾਵਨਾਵਾਂ ਦਾ ਸਾਗਰ ਹੈ ਜੋ ਭਰਿਆ ਰਹਿੰਦਾ ਹੈ ਸਰਬੱਤ ਦਾ ਭਲਾ ਗੁਰੂ ਜੀ ਦੇ ਆਸੇ ਦਾ ਪ੍ਰਤੀਕ ਹੈ।

ਅੰਤ ਵਿੱਚ ਮੈਂ ਇਸ ਸਥਾਨ ਦਾ ਰਿਣੀ ਕਿਵੇਂ ਹੋਵਾਂ। ਜਿਥੇ ਦਸ਼ਮੇਸ਼ ਪਿਤਾ ਦੀਆਂ ਕੁਝ ਯਾਦਾਂ ਛੁਪੀਆਂ ਹੋਣ। ਮੈਂ ਚੋਜੀ ਪ੍ਰੀਤਮ ਦੀ ਹਿੰਮਤ ਦਲੇਰੀ ਤੋਂ ਜੋ ਜੱਗ ਬਲਹਾਰੀ ਜਾਂਦਾ ਹੈ। ਸਦਾ ਰਹੇਗਾ !.

ਧੰਨ-ਧੰਨ ਹਜ਼ੂਰ ਸਾਹਿਬ ਜੀ।

---- 0 ----

9915845181
2256 ਸੈਕਟਰ 40 ਸੀ ਚੰਡੀਗੜ੍ਹ

# ਬਾਬਾ ਸੰਗਤ ਸਿੰਘ ਜੀ ਦੀ ਕੁਰਬਾਨੀ ਤੇ ਅਦੁੱਤੀ ਸ਼ਹੀਦੀ

*ਕੁਲਵੰਤ ਸਿੰਘ ਨਾਰੀਕੇ*

ਭਾਰਤੀ ਸਮਾਜ ਦੇ ਮੰਨੂਵਾਦੀਆਂ ਵਲੋਂ ਵਿਗਾੜੇ ਗਏ ਤਾਣੇ-ਬਾਣੇ ਨੂੰ ਭਗਤੀ ਲਹਿਰ ਰਾਹੀਂ ਮਹਾਂਪੁਰਖਾਂ, ਸੰਤਾਂ ਤੇ ਭਗਤਾਂ ਨੇ ਬੜੀ ਹੀ ਦਲੇਰੀ ਨਾਲ ਨਿੰਦਿਆ ਅਤੇ ਸੁਧਾਰ ਕਰਨ ਲਈ ਲਹਿਰ ਚਲਾਈ। ਭਗਤੀ ਲਹਿਰ ਨੂੰ ਅਗੇ ਤੋਰਨ ਲਈ ਗੁਰੂ ਨਾਨਕ ਦੇਵ ਜੀ ਨੇ ਸਿੱਖ ਧਰਮ ਦੀ ਪ੍ਰਾਰੰਭਤਾ ਸਮੇਂ ਸਮਾਜਿਕ ਬੁਰਾਈਆਂ ਦੇ ਵਿਰੋਧ'ਚ ਇਨਕਲਾਬ ਲਿਆਉਣ ਲਈ 'ਚਾਰਿ ਵਰਨਿ ਇਕੁ ਵਰਨੁ ਕਰਾਇਆ' ਤੇ ਜ਼ੋਰ ਦੇ ਕੇ ਜਾਤ-ਪਾਤ ਦੇ ਭੇਦ-ਭਾਵ ਨੂੰ ਮਿਟਾਉਣ ਲਈ ਪੰਗਤ ਤੇ ਸੰਗਤ ਦੇ ਸਿਧਾਂਤ ਨੂੰ ਪ੍ਰਗਟਾਉਣ ਲਈ 'ਮਾਨਸ ਕੀ ਜਾਤ ਸਬੈ ਏਕੋ ਪਹਿਚਾਨਬੋ' ਦਾ ਹੋਕਾ ਦਿੱਤਾ ਸੀ। ਉਨ੍ਹਾਂ ਵਲੋਂ ਵਰੋਸਾਈ ਲਹਿਰ ਨੂੰ ਗੁਰੂ ਰਾਮਦਾਸ ਜੀ ਨੇ ਸਮਾਜ 'ਚ ਦੁਰਕਾਰੇ ਵਰਗਾਂ ਨੂੰ ਸਨਮਾਨ ਦਿੱਤਾ, ਆਪਣੇ ਅਨਿਨ ਸੇਵਕ ਭਾਈ ਜਰਨੈਲ ਜੀ ਜੋ ਇੱਕ ਬੁਣਕਰ (ਜੁਲਾਹਾ) ਸੀ ਨੂੰ ਖੁਸ਼ ਹੋ ਕੇ ਆਪਣਾ ਨਾਂ ਦਿੱਤਾ ਅਤੇ ਸੰਗਤਾਂ ਨੂੰ ਹੁਕਮ ਦਿੱਤਾ ਕਿ ਅੱਜ ਤੋਂ ਬਾਅਦ ਇਸਨੂੰ 'ਰਾਮਦਾਸੀਆ ਸਿੱਖ' ਕਰਕੇ ਜਾਣਿਆ ਜਾਵੇ, ਉਦੋਂ ਤੋਂ ਹੀ ਰਾਮਦਾਸੀਆ ਸ਼ਬਦ ਇਸ ਬਰਾਦਰੀ ਨਾਲ ਜੁੜ ਗਿਆ। ਗੁਰ ਹਰਿਗੋਬਿੰਦ ਜੀ ਨੇ 'ਮੀਰੀ-ਪੀਰੀ' ਸਿਧਾਂਤ ਨੂੰ ਧਾਰਨ ਕਰਨ ਤੋਂ ਬਾਅਦ ਸਿੱਖ ਸੰਗਤਾਂ ਨੂੰ ਹੁਕਮਨਾਮੇ ਕਰਕੇ ਸਸ਼ਤਰ ਅਤੇ ਘੋੜੇ ਭੇਜਣ ਦਾ ਸੱਦਾ ਭੇਜਿਆ। ਪਰ ਦੁਆਬੇ ਮਾਲਵੇ ਦੇ ਸੂਰਬੀਰ ਯੋਧਿਆਂ ਨੇ ਗੁਰੂ ਜੀ ਪਾਸ ਆਪਣੀਆਂ ਸੇਵਾਵਾਂ ਭੇਟ ਕਰਦੇ ਹੋਏ ਬੇਨਤੀ ਕੀਤੀ, "ਸੱਚੇ ਪਾਤਿਸ਼ਾਹ ! ਅਸੀਂ ਗਰੀਬ ਆਏ ਹਾਂ। ਸਾਡੇ ਕੋਲ ਭੇਟਾ ਕਰਨ ਲਈ ਕੁਝ ਨਹੀਂ, ਅਸੀਂ ਕੇਵਲ ਆਪਣੀਆਂ ਜਾਨਾਂ ਹੀ ਭੇਟ ਕਰ ਸਕਦੇ ਹਾਂ। ਕ੍ਰਿਪਾ ਕਰਕੇ ਸਾਨੂੰ ਆਪਣੀ ਫੌਜ ਵਿੱਚ ਰੱਖ ਲਵੋ।" (ਗੁਰਬਿਲਾਸ ਪਾਤਸ਼ਾਹੀ ਛੇਵੀਂ, ਪੰਨਾ 153, ਮੈਕਾਲਿਫ ਦੁਆਰਾ),

**"ਹਮ ਅਨਾਥ ਸਿਰ ਭੇਟਾ ਕੀਨੇ,**
**ਦਯਾ ਕਰਯੋ ਕਹਿ ਦੀਨੇ।".**

ਅਜਿਹੇ ਸਮੇਂ ਹੋਰ ਅਨੇਕਾਂ ਸਿੱਖਾਂ ਦੇ ਨਾਲ ਸਪਰੋੜ ਖੇੜੀ ਦੇ ਭਾਈ ਭਾਨੂੰ ਜੀ ਵੀ ਸ਼ਾਮਲ ਹੋਏ ਜੋ ਬਾਬਾ ਸੰਗਤ ਸਿੰਘ ਜੀ ਦੇ ਦਾਦਾ ਜੀ ਸਨ। ਗੁਰੂ ਹਰਿਗੋਬਿੰਦ ਜੀ ਵਲੋਂ ਲੜੀਆਂ ਚਾਰੇ ਜੰਗਾਂ ਵਿੱਚ ਭਾਈ ਭਾਨੂੰ ਜੀ ਸ਼ਾਮਿਲ ਰਹੇ ਸਨ। ਭਾਈ ਭਾਨੂੰ ਜੀ ਦੇ ਦੋ ਪੁੱਤਰ ਹੋਏ, ਭਾਈ ਰਣੀਆ ਤੇ ਭਾਈ ਜੋਧਾ ਜਿਨ੍ਹਾਂ ਦੇ ਮਨਾਂ 'ਚ ਸਿੱਖੀ ਭਾਵਨਾ ਦੀ ਪ੍ਰਬਲੱਤਾ ਕੁੱਟ-ਕੁੱਟ ਕੇ ਭਰੀ ਹੋਈ ਸੀ। ਜਦੋਂ ਗੁਰੂ ਤੇਗ ਬਹਾਦਰ ਜੀ ਨੇ 19 ਜੂਨ, 1665 ਮੁਤਾਬਿਕ 21 ਹਾੜ, 1722 ਬਿਕ੍ਰਮੀ ਨੂੰ 'ਚੱਕ ਨਾਨਕੀ' ਵਸਾਇਆ ਜਿਸ ਦਾ ਨਾਂ ਬਾਅਦ 'ਚ ਅਨੰਦਪੁਰ ਸਾਹਿਬ ਰੱਖਿਆ। ਉਸ ਸਮੇਂ ਭਾਈ ਰਣੀਆਂ ਆਪਣੀ ਪਤਨੀ ਅਮਰੋ ਨਾਲ ਗੁਰੂ ਸਾਹਿਬ ਦੀ ਟਹਿਲ ਸੇਵਾ ਕਰਨ ਅਨੰਦਪੁਰ ਸਾਹਿਬ ਆ ਗਏ।

ਜਦੋਂ ਗੁਰੂ ਤੇਗ ਬਹਾਦਰ ਜੀ ਗੁਰੂ ਨਾਨਕ ਦੇਵ ਜੀ ਦੇ ਉਪਦੇਸ਼ਾਂ ਦਾ ਪ੍ਰਚਾਰ ਕਰਨ ਕੁਝ ਗਿਣੇ-ਚੁਣੇ ਸਿੱਖ ਸੇਵਕਾਂ ਦਾ ਜੱਥਾ ਲੈ ਕੇ ਤੁਰੇ ਤਾਂ ਉਨ੍ਹਾਂ ਨਾਲ ਭਾਈ ਰਣੀਆਂ ਤੇ ਉਸ ਦੀ ਪਤਨੀ ਅਮਰੋ ਵੀ ਜੱਥੇ ਵਿੱਚ ਸ਼ਾਮਲ ਸਨ। ਮਾਲਵੇ 'ਚ ਪ੍ਰਚਾਰ ਕਰਦੇ ਹੋਏ ਗੁਰੂ ਤੇਗ ਬਹਾਦਰ ਜੀ ਸੰਗਤਾਂ ਸਮੇਤ ਪਟਨਾ ਸਾਹਿਬ ਪਹੁੰਚੇ। ਇੱਥੇ ਹੀ ਬਾਲ ਗੋਬਿੰਦ ਰਾਏ ਜੀ ਨੇ ਅਵਤਾਰ ਧਾਰਿਆ ਅਤੇ ਬਾਬਾ ਸੰਗਤ ਸਿੰਘ ਜੀ ਦਾ ਜਨਮ ਵੀ ਇੱਥੇ ਹੀ ਹੋਇਆ। ਬਾਬਾ ਸੰਗਤ ਸਿੰਘ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਬਚਪਨ ਤੋਂ ਹੀ ਦੋਵੇਂ ਹਮ-ਉਮਰ, ਹਮ ਸ਼ਕਲ ਸਨ ਅਤੇ ਦੋਵਾਂ ਦੀ ਪਰਵਿਸ਼ ਵੀ ਇਕੱਠਿਆਂ ਹੀ ਹੋਈ। ਜਦੋਂ ਬਾਲ ਗੋਬਿੰਦ ਰਾਏ ਛੇ ਸਾਲ ਦੇ ਹੋ ਗਏ ਤਾਂ ਗੁਰੂ-ਪਿਤਾ ਦੇ ਹੁਕਮ ਅਨੁਸਾਰ ਸਾਰਾ ਪਰਿਵਾਰ ਪਟਨੇ ਤੋਂ ਅਨੰਦਪੁਰ ਸਾਹਿਬ ਆ ਗਿਆ। ਬਾਬਾ ਸੰਗਤ ਸਿੰਘ ਜੀ ਵੀ ਆਪਣੇ ਮਾਤਾ-ਪਿਤਾ ਨਾਲ ਅਨੰਦਪੁਰ ਆ ਗਏ। ਗੁਰੂ ਤੇਗ ਬਹਾਦਰ ਜੀ ਦੇ ਕਸ਼ਮੀਰੀ ਪੰਡਤਾਂ ਨੂੰ ਜਬਰੀ ਧਰਮ ਤਬਦੀਲੀ ਦੀ ਰੱਖਿਆ ਲਈ ਦਿੱਤੇ ਅਸ਼ਵਾਸਨ ਪਿਛੋਂ ਔਰੰਗਜੇਬ ਵਲੋਂ ਗੁਰੂ ਜੀ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਚਾਂਦਨੀ ਚੌਕ ਦਿੱਲੀ ਵਿਖੇ ਸ਼ਹੀਦ ਕਰਵਾ ਦਿੱਤਾ। ਗੁਰੂ ਗੋਬਿੰਦ ਸਿੰਘ ਜੀ ਨੂੰ ਗੁਰਤਾ-ਗੱਦੀ ਸੰਭਾਲਣ ਤੋਂ ਲੈ ਕੇ 1675 ਈ: ਤੋਂ 1699 ਈ: ਤੱਕ ਸਿੱਖੀ ਦੇ ਪ੍ਰਚਾਰ ਕਰਨ ਤੋਂ ਇਲਾਵਾ ਜਬਰ-ਜ਼ੁਲਮ ਨੂੰ ਠੱਲ੍ਹ ਪਾਉਣ ਲਈ ਕਈ ਯੁੱਧ ਵੀ ਲੜਨੇ ਪਏ ਤੇ ਬਾਬਾ ਸੰਗਤ ਸਿੰਘ ਜੀ ਵੀ ਗੁਰੂ ਜੀ ਦੇ ਨਾਲ ਰਹੇ।

'ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰੂ ਚੇਲਾ।' ਨੂੰ ਰੂਪਮਾਨ ਕਰਨ ਲਈ ਦਸ਼ਮੇਸ਼ ਪਿਤਾ ਜੀ ਨੇ 1699 ਦੀ ਵੈਸਾਖੀ ਵਾਲੇ ਦਿਨ, 'ਖਾਲਸਾ ਪੰਥ ਬਣਾਇਆ ਉਸੇ ਹੀ ਦਿਨ ਬਾਬਾ ਸੰਗਤ ਸਿੰਘ ਨੇ ਪਰਿਵਾਰ ਸਮੇਤ ਪੰਜਾਂ ਪਿਆਰਿਆਂ ਤੋਂ ਖੰਡੇ-ਬਾਟੇ ਦੇ ਅੰਮ੍ਰਿਤ ਦੀ ਦਾਤਿ ਪ੍ਰਾਪਤ ਕੀਤੀ। ਗੁਰੂ ਗੋਬਿੰਦ ਸਿੰਘ ਜੀ ਨੇ ਬਾਬਾ ਸੰਗਤ ਸਿੰਘ ਨੂੰ ਮਾਲਵੇ ਇਲਾਕੇ ਦਾ ਪ੍ਰਚਾਰਕ ਨਿਯੁਕਤ ਕੀਤਾ। ਮਾਲਵੇ ਦੀ ਧਰਤੀ ਤੇ ਗੁਰਸਿੱਖੀ ਦਾ ਪ੍ਰਚਾਰ ਕਰਦੇ ਹੋਏ ਬਾਬਾ ਸੰਗਤ ਸਿੰਘ ਜੀ ਨੇ ਅਨੇਕਾਂ ਪ੍ਰਾਣੀਆਂ ਨੂੰ ਗੁਰੂ ਘਰ ਨਾਲ ਜੋੜਿਆ, ਜਿਨ੍ਹਾਂ ਨੇ ਅਨੰਦਪੁਰ ਸਾਹਿਬ ਜਾ ਕੇ ਖੰਡੇ-ਬਾਟੇ ਦਾ ਅੰਮ੍ਰਿਤਪਾਨ ਕਰਕੇ ਖਾਲਸਾ ਪੰਥ ਵਿੱਚ ਪ੍ਰਵੇਸ਼ ਕੀਤਾ। ਜਦੋਂ ਬਾਬਾ ਸੰਗਤ ਸਿੰਘ ਜੀ ਪਿੰਡ ਖੁਡੋ ਸਨ, ਜੋ ਮੁਕਤਸਰ ਵਿੱਚ ਪੈਂਦਾ ਹੈ ਤਾਂ ਗੁਰੂ ਗੋਬਿੰਦ ਸਿੰਘ ਜੀ ਵਲੋਂ ਭੇਜਿਆ ਹੁਕਮਨਾਮਾ ਮਿਲਿਆ ਜੋ ਉਨ੍ਹਾਂ ਨੇ ਸੰਗਤਾਂ ਨੂੰ ਪੜ੍ਹਕੇ ਸੁਣਾਇਆ। ਇਸ ਵਿੱਚ ਲਿਖਿਆ ਸੀ ਜਿਹੜਾ ਸਿੱਖ ਘੋੜਾ, ਤਲਵਾਰ, ਬੰਦੂਕ, ਨੇਜਾ ਅਤੇ ਹੋਰ ਨਵੀਨ ਸ਼ਸਤਰ ਲੈ ਕੇ ਅਨੰਦਪੁਰ ਆਵੇਗਾ ਉਹ ਸਾਡਾ ਸਭ ਤੋਂ ਪਿਆਰਾ ਸਿੰਘ ਹੋਵੇਗਾ।" ਸੰਗਤਾਂ ਨੇ ਹੁਕਮਨਾਮਾ ਸੁਣਕੇ ਘੋੜੇ ਹਥਿਆਰ ਇਕੱਠੇ ਕਰਕੇ ਬਾਬਾ ਸੰਗਤ ਸਿੰਘ ਜੀ ਦੇ ਸਪੁਰਦ ਕਰ ਦਿੱਤੇ ਅਤੇ ਉਨ੍ਹਾਂ ਨੇ ਸਾਰੇ ਹਥਿਆਰ ਅਤੇ ਘੋੜਿਆਂ ਨੂੰ ਲਿਆ ਕੇ ਅਨੰਦਪੁਰ ਸਾਹਿਬ ਆ ਕੇ ਗੁਰੂ ਗੋਬਿੰਦ ਸਿੰਘ ਜੀ ਦੀ ਅਸ਼ੀਰਵਾਦ ਪ੍ਰਾਪਤ ਕੀਤੀ। (ਇਸ ਹੁਕਮਨਾਮੇ ਦੀ ਅਸਲਕਾਪੀ ਗੁਰਦੁਆਰਾ ਸ਼ਹੀਦ ਬਾਬਾ ਸੰਗਤ ਸਿੰਘ ਅਨੰਦਪੁਰ ਸਾਹਿਬ ਦੇ ਪ੍ਰਬੰਧਾਂ ਪਾਸ ਸੁਰੱਖਿਅਤ ਹੈ।)

ਗੁਰੂ ਗੋਬਿੰਦ ਸਿੰਘ ਜੀ ਦੇ ਪਹਿਲੇ ਚੌਰ ਬਰਦਾਰ ਭਾਈ ਕੀਰਤੀਆ ਜੀ ਸਨ, ਉਨ੍ਹਾਂ ਤੋਂ ਬਾਅਦ ਇਹ ਸੇਵਾ ਬਾਬਾ ਸੰਗਤ ਸਿੰਘ ਜੀ ਨੇ ਕਈ ਸਾਲ ਨਿਭਾਈ ਅਤੇ ਇਸ ਤੋਂ ਇਲਾਵਾ ਉਹ ਗੁਰ ਜੀ ਦੀਆਂ ਗਊਆਂ, ਮੱਝਾਂ ਨੂੰ ਵੀ ਚਾਰਦੇ ਰਹੇ। ਇਕ ਦਿਨ ਸੈਰ ਕਰਦੇ ਸਮੇਂ ਗੁਰੂ ਗੋਬਿੰਦ ਸਿੰਘ ਜੀ ਨੇ ਬਾਬਾ ਸੰਗਤ ਸਿੰਘ ਜੀ ਤੋਂ ਉਨ੍ਹਾਂ ਦਾ ਹਾਲ-ਚਾਲ ਪੁਛਿਆ ਤਾਂ ਉਨ੍ਹਾਂ ਨੇ ਦਸ਼ਮੇਸ਼ ਪਿਤਾ ਨੂੰ ਆਖਿਆ ਕਿ ਸੱਚਾ ਪਾਤਿਸ਼ਾਹ ਆਪ ਜੀ ਦੀ ਛੋਹ ਸਦਕਾ ਮਿੱਟੀ ਦੇ ਢੇਰ ਤੋਂ ਲਾਲ ਸੁਰਖ ਹੋ ਗਿਆ ਹਾਂ। ਹੁਣ ਮਨ ਵਿੱਚ ਕਿਸੇ ਪ੍ਰਕਾਰ ਦਾ ਵੀ ਭੈ ਨਹੀਂ ਹੈ ਇਹ ਸਭ ਆਪ ਜੀ ਦੀ ਰਹਿਮਤ ਤੇ ਬਖਸ਼ਿਸ਼ ਹੈ। 1702 ਈ: ਨੂੰ ਦਸ਼ਮੇਸ਼ ਜੀ ਦੇ ਹੁਕਮ ਅਨੁਸਾਰ ਬਾਬਾ ਸੰਗਤ ਸਿੰਘ ਜੀ ਨੇ ਸਾਹਿਬਜ਼ਾਦਾ ਅਜੀਤ ਸਿੰਘ ਜੀ ਦੀ ਰਹਿਨਮਾਈ ਹੇਠ ਬੱਸੀ ਕਲਾਂ ਦੇ ਬ੍ਰਾਹਮਣ ਦੀ ਪਤਨੀ ਛੁਡਾਉਣ ਲਈ ਚੜ੍ਹਾਈ ਕੀਤੀ, ਬੜੀ ਹੁਸ਼ਿਆਰੀ ਨਾਲ ਬੱਸੀ ਕਲਾਂ ਨੂੰ ਘੇਰਾ ਪਾ ਕੇ ਪਠਾਣਾਂ ਤੋਂ ਬ੍ਰਾਹਮਣ ਦੀ ਪਤਨੀ ਅਜ਼ਾਦ ਕਰਵਾਈ। ਅਨੰਦਪੁਰ ਵਾਪਿਸ ਆਉਣ ਤੇ ਦਸ਼ਮੇਸ਼ ਪਿਤਾ ਨੇ ਸ਼ੁਭ ਅਸੀਸ਼ਾਂ ਦੇਂਦੇ ਹੋਏ ਕਿਹਾ, "ਮੇਰਾ ਖਾਲਸਾ ਜਾਲਮ ਹਕੂਮਤ ਦੀਆਂ ਜੜਾਂ ਹਿਲਾਉਣ ਲਈ ਸਦਾ ਤੱਤਪਰ ਹੈ।"

ਪਹਾੜੀ ਰਾਜਿਆਂ ਨੇ ਔਰੰਗਜੇਬ ਕੋਲ ਦਸ਼ਮੇਸ਼ ਪਿਤਾ ਜੀ ਬਾਰੇ ਬਹੁਤ ਹੀ ਅਣ-ਹੋਣੀਆਂ ਗੱਲ੍ਹਾਂ ਲਿਖਕੇ ਸ਼ਿਕਾਇਤਾਂ ਭੇਜੀਆਂ ਕਿ ਗੁਰੂ ਗੋਬਿੰਦ ਸਿੰਘ ਆਪਣੇ ਆਪ ਨੂੰ ਸੱਚਾ ਪਾਤਿਸ਼ਾਹ ਅਖਵਾਉਂਦਾ ਹੈ, ਹਰ ਨੀਚ-ਊਚ-ਜਾਤ ਦੇ ਲੋਕਾਂ ਹੱਥ ਤਲਵਾਰਾਂ ਫੜਾ ਦਿੱਤੀਆਂ ਹਨ, ਹਿੰਦੂ ਅਤੇ ਮੁਸਲਮਾਨ ਧਰਮ ਨੂੰ ਹਾਨੀ ਪਹੁੰਚਾ ਰਿਹਾ ਹੈ। ਕੱਲ ਨੂੰ ਦਿੱਲੀ ਤੇ ਵੀ ਕਬਜ਼ਾ ਕਰ ਸਕਦਾ ਹੈ ਆਦਿ। ਸੂਬਾ ਸਰਹਿੰਦ ਤੇ ਪਹਾੜੀ ਰਾਜਿਆਂ ਦੇ ਸਾਂਝੇ ਹਮਲਿਆਂ ਦਾ ਵੀ ਉਨ੍ਹਾਂ 'ਤੇ ਕੋਈ ਅਸਰ ਨਹੀਂ ਹੋਇਆ ਤੇ ਉਸ ਦਾ ਕੁਝ ਵੀ ਵਿਗਾੜ ਨਹੀਂ ਸਕੇ। ਜੇ ਉਸ ਦੀ ਤਾਕਤ ਨੂੰ ਰੋਕਿਆ ਨਾ ਗਿਆ ਤਾਂ ਇਸ ਦੇ ਨਤੀਜੇ ਖਤਰਨਾਕ ਹੋਣਗੇ। ਇਸ ਸ਼ਿਕਾਇਤ ਤੇ ਔਰੰਗਜੇਬ ਨੇ ਸ਼ਾਹੀ ਫੁਰਮਾਨ ਜਾਰੀ ਕੀਤਾ ਜੇਕਰ ਗੁਰੂ ਗੋਬਿੰਦ ਸਿੰਘ ਆਪਣੇ ਵੱਡੇ-ਵੱਡੇਰਿਆਂ ਵਾਂਗ ਫਕੀਰ ਬਣਕੇ ਰਹੇ ਤਾਂ ਠੀਕ ਹੈ, ਨਹੀਂ ਤਾਂ ਇਸ ਦੇ ਘਰ-ਘਾਟ ਨੂੰ ਤਬਾਹ ਕਰਕੇ ਉਸ ਨੂੰ ਅਨੰਦਪੁਰੋਂ ਕੱਢਣ ਦੀ ਕੋਸ਼ਿਸ਼ ਕੀਤੀ ਜਾਵੇ। ਫੁਰਮਾਨ ਹੋਣ ਦੀ ਦੇਰ ਸੀ ਝੱਟ ਸੂਬਾ ਸਰਹਿੰਦ ਵਜ਼ੀਰ ਖਾਨ ਅਤੇ ਸੂਬਾ ਲਾਹੌਰ ਜਬਰਦਸਤ ਖਾਂ ਆਪੋ ਆਪਣੀਆਂ ਹਜ਼ਾਰਾਂ ਦੀ ਗਿਣਤੀ ਵਿੱਚ ਫੌਜਾਂ ਲੈ ਕੇ ਅਤੇ ਪਹਾੜੀ ਰਾਜਿਆਂ ਨਾਲ ਰੱਲਕੇ ਅਨੰਪੁਰ ਸਾਹਿਬ ਨੂੰ ਘੇਰਾ ਪਾ ਲਿਆ। ਘੇਰਾ ਇੰਨਾ ਤੰਗ ਕਰ ਦਿੱਤਾ ਕਿ ਬਾਹਰੋਂ ਰਸਦ ਆਉਣੀ ਵੀ ਬੰਦ ਹੋ ਗਈ ਸੀ, ਉਸ ਵੇਲੇ ਸਿੰਘਾਂ ਦੇ ਉਡਣ ਦਸਤੇ ਬਣਾਏ ਗਏ, ਜਿਨ੍ਹਾਂ ਵਿੱਚ ਬਾਬਾ ਸੰਗਤ ਸਿੰਘ ਦਾ ਜੱਥਾ ਵੀ ਸ਼ਾਮਿਲ ਸੀ। ਰਾਤ ਵੇਲੇ ਪਹਾੜੀ ਤੇ ਮੁਗਲਾਂ ਦੀਆਂ ਫੌਜਾਂ ਦੇ ਕੈਂਪਾਂ 'ਤੇ ਹਮਲੇ ਕਰਕੇ ਰਸਦਾਂ ਲੁੱਟ ਕੇ ਲੈ ਆਉਂਦੇ ਸਨ। ਘੇਰਾ ਦਿਨ-ਬ-ਦਿਨ ਤੰਗ ਹੁੰਦਾ ਗਿਆ, ਇਥੋਂ ਤੱਕ ਜੇ ਚਾਰ ਸਿੰਘ ਪਾਣੀ ਨੂੰ ਜਾਂਦੇ , ਉਨ੍ਹਾਂ ਨੂੰ ਸ਼ਹੀਦ ਕਰ ਦਿੱਤਾ ਜਾਂਦਾ ਸੀ। ਅਖੀਰ ਦਸਬੰਰ 1704 ਈ: ਨੂੰ ਗੁਰੂ ਜੀ ਆਪਣੀ ਮਰਜ਼ੀ ਖਿਲਾਫ ਸਿੰਘਾਂ ਦੇ ਕਹਿਣ ਤੇ ਕਿਲ੍ਹਾ ਛੱਡਣ ਲਈ ਤਿਆਰ

ਹੋ ਗਏ। ਦਸ਼ਮੇਸ਼ ਪਿਤਾ ਨੇ ਅਨੰਦਪੁਰ ਸਾਹਿਬ ਨੂੰ ਛੱਡ ਦਿੱਤਾ, ਅਗੋਂ ਸਰਸਾ ਨਦੀ ਠਾਠਾਂ ਮਾਰ ਰਹੀ ਸੀ। ਵੈਰੀਆਂ ਨੇ ਕਸਮਾਂ ਤੋੜ ਦਿੱਤੀਆਂ ਅਤੇ ਸਿੰਘਾਂ ਦੇ ਕਾਫਲੇ 'ਤੇ ਹਮਲਾ ਬੋਲ ਦਿੱਤਾ, ਸਿਰਸਾ ਦੇ ਕੰਢੇ ਭਿਆਨਕ ਜੰਗ ਹੋਈ। ਗੁਰੂ ਜੀ ਨੇ ਪੈਦਲ ਵਹੀਰ ਲੰਘਾਉਣ ਲਈ ਸਾਹਿਬਜ਼ਾਦਾ ਅਜੀਤ ਸਿੰਘ, ਭਾਈ ਉਦੈ ਸਿੰਘ, ਬਾਬਾ ਜੀਵਨ ਸਿੰਘ ਤੇ ਬਾਬਾ ਸੰਗਤ ਸਿੰਘ ਦੀ ਕਮਾਂਡ ਹੇਠ ਜੱਥੇ ਥਾਪ ਦਿੱਤੇ। ਇਸ ਜੰਗ ਸਮੇਂ ਬਹੁਤ ਸਾਰੇ ਸਿੰਘ ਸਰਸਾ ਪਾਰ ਕਰਦੇ ਹੋਏ ਨਦੀ ਦੀ ਭੇਟ ਚੜ੍ਹ ਗਏ। ਸਰਸਾ ਦੀ ਜੰਗ ਸਮੇਂ ਪਰਿਵਾਰ ਖੇਰੂੰ-ਖੇਰੂੰ ਹੋ ਗਿਆ ਅਨੇਕਾਂ ਸਿੰਘ ਇਸ ਜੰਗ ਵਿੱਚ ਸ਼ਹੀਦੀ ਪਾ ਗਏ। ਗੁਰੂ ਜੀ ਨੇ 21 ਦਸੰਬਰ ਦੀ ਰਾਤ ਨੂੰ ਰੋਪੜ ਤੋਂ ਚਮਕੌਰ ਸਾਹਿਬ ਜਾਣ ਦਾ ਫੈਸਲਾ ਲਿਆ। ਗੁਰੂ ਜੀ ਚਾਲੀ ਸਿੰਘਾਂ ਦੇ ਨਾਲ ਰਾਤ ਨੂੰ ਚਮਕੌਰ ਦੀ ਗੜ੍ਹੀ ਵਿੱਚ ਪਹੁੰਚ ਗਏ। ਅਗਲੇ ਦਿਨ ਸਵੇਰੇ ਹੀ 22 ਦਸੰਬਰ 1704 ਈ: ਨੂੰ ਅਨੋਖੀ ਤੇ ਚਮਤਕਾਰੀ ਯੁੱਧ ਦੀ ਸ਼ੁਰੂਆਤ ਹੋਈ, ਇੱਕ ਪਾਸੇ ਭੁੱਖੇ ਭਾਣੇ ਤੇ ਥੱਕੇ ਹੋਏ 40 ਸਿੰਘ ਤੇ ਦੂਜੇ ਪਾਸੇ ਵੈਰੀ ਦਲ ਦੀ ਭਾਰੀ ਫੌਜ। ਇਸ ਬਾਰੇ ਗੁਰੂ ਜੀ ਆਪਣੇ ਫੁਰਮਾਨ ਭਾਵ ਜਿੱਤ ਦੀ ਚਿੱਠੀ 'ਚ ਜਿਕਰ ਕਰਦੇ ਹਨ:

**ਗੁਰਸਨਹ ਚਿਹ ਕਾਰੇ ਕੁਨਦ ਚਿਹਲ ਨਰ।**
**ਕਿਦਹਲੱਕ ਬਿਆਯਦ ਬਰੋ ਬੇਖਬਰ॥1॥**

ਮੁਗਲ ਫੌਜਾਂ ਨੇ ਤਿੰਨਾਂ ਪਾਸਿਆਂ ਤੋਂ ਘੇਰਾ ਪਾ ਕੇ ਹਮਲਾ ਕਰ ਦਿੱਤਾ। ਨਾਹਰ ਖਾਂ ਤੇ ਖਵਾਜਾ ਮੁਹੰਮਦ ਆਪਣੀ ਫੌਜ ਦੀ ਅਗਵਾਈ ਕਰ ਰਹੇ ਸਨ। ਗੁਰੂ ਜੀ ਨੇ ਵੀ ਤਿੰਨਾ ਪਾਸਿਆਂ ਵੱਲ ਆਪਣੇ ਤੀਰਾਂ ਦੀ ਬੁਛਾੜ ਸ਼ੁਰੂ ਕਰ ਦਿੱਤੀ। ਨਾਹਰ ਖਾਂ ਤੇ ਗੈਰਤ ਖਾਂ ਗੁਰੂ ਜੀ ਦੇ ਤੀਰਾਂ ਨਾਲ ਮਾਰੇ ਗਏ। ਵੈਰੀ ਨਾਲ ਜੂਝਦੇ ਹੋਏ ਬਹੁਤ ਸਿੰਘ ਸ਼ਹਾਦਤ ਦਾ ਜਾਮ ਪੀ ਗਏ। ਗੁਰੂ ਜੀ ਨੇ ਅਜੀਤ ਸਿੰਘ ਨੂੰ ਥਾਪੜਾ ਦੇ ਕੇ ਉਨ੍ਹਾਂ ਨਾਲ ਹੋਰ ਸਿੰਘਾਂ ਨੂੰ ਥਾਪੜਾ ਦੇ ਕੇ ਜੰਗ ਦੇ ਮੈਦਾਨ 'ਚ ਭੇਜ ਦਿੱਤਾ। ਬਾਬਾ ਅਜੀਤ ਸਿੰਘ ਤੇ ਹੋਰ ਸਿੰਘ ਦੁਸ਼ਮਣਾਂ ਦਾ ਟਾਕਰਾ ਕਰਦੇ ਹੋਏ ਸ਼ਹਾਦਤ ਦਾ ਜਾਮ ਪੀ ਗਏ। ਇਸ ਤੋਂ ਬਾਅਦ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਨੂੰ ਆਪਣੇ ਹੱਥੀ ਤਿਆਰ ਕਰਕੇ ਹੋਰ ਸਿੰਘਾਂ ਨਾਲ ਜੰਗ ਦੇ ਮੈਦਾਨ ਵਿੱਚ ਤੋਰਿਆ। ਸਾਹਿਬਜ਼ਾਦਾ ਜੁਝਾਰ ਸਿੰਘ ਜੀ ਨੇ ਤਲਵਾਰ ਦੇ ਜੌਹਰ ਦਿਖਾ ਅਨੇਕਾਂ ਦੁਸ਼ਮਣਾਂ ਨੂੰ ਪਾਰ ਬੁਲਾਇਆ ਅੰਤ ਵੈਰੀ ਨਾਲ ਜੂਝਦੇ ਹੋਏ ਸ਼ਹਾਦਤ ਦਾ ਜਾਮ ਪੀ ਗਏ। ਹੁਣ ਵੈਰੀ ਦਲ ਦੇ ਜਰਨੈਲਾਂ ਨੇ ਸਲਾਹ ਕੀਤੀ ਕਿ ਸਵੇਰ ਦੀ ਲੜਾਈ ਵਾਸਤੇ ਬਾਕੀ ਰਹਿੰਦੇ ਗਿਣਤੀ ਦੇ ਕੁਝ ਸਿੰਘਾਂ ਨੂੰ ਹਥੋਂ-ਹੱਥੀਂ ਫੜ ਲਿਆ ਜਾਵੇ। ਅਜਿਹਾ ਫੈਸਲਾ ਕਰਕੇ ਦੁਸ਼ਮਣ ਦੀਆਂ ਫੌਜਾਂ ਨੇ ਗੜ੍ਹੀ ਦੁਆਲੇ ਸਖ਼ਤੀ ਕਰਕੇ ਪਹਿਰਾ ਦੇਣ ਲਈ ਜ਼ਿੰਮੇਵਾਰੀ ਲਾ ਕੇ ਬਾਕੀ ਫੌਜਾਂ ਅਰਾਮ ਕਰਨ ਲੱਗ ਪਈਆਂ। ਉਧਰ ਬੱਚਦੇ ਸਿੰਘਾਂ ਨੇ ਆਪਣੇ ਗੁਰਮਤੇ ਲਾਉਣੇ ਸ਼ੁਰੂ ਕਰ ਦਿੱਤੇ। ਗੁਰਮਤਾ ਪਾਸ ਕੀਤਾ ਗਿਆ ਕਿ ਗੁਰੂ ਜੀ ਅੱਜ ਰਾਤ ਨੂੰ ਗੜ੍ਹੀ ਛੱਡਕੇ ਚਲੇ ਜਾਣ ਤਾਂ ਬਾਹਰ ਜਾ ਕੇ ਹੋਰ ਸਿੰਘਾਂ ਨੂੰ ਤਿਆਰ ਕਰਕੇ ਲੜਾਈ ਕਰ ਸਕਣ। ਪ੍ਰੰਤੂ ਗੁਰੂ ਜੀ ਨੇ ਨਾਂਹ ਕਰ ਦਿੱਤੀ। ਪਰ ਸਿੰਘਾਂ ਨੇ ਪੰਜ ਪਿਆਰਿਆਂ ਦੇ ਰੂਪ ਵਿੱਚ ਗੁਰੂ ਜੀ ਨੂੰ ਹੁਕਮ ਸੁਣਾਇਆ। 'ਆਪੇ ਗੁਰੂ ਚੇਲਾ' ਦੇ ਵਾਕ ਨੂੰ ਸੱਚਾ ਕਰ ਵਿਖਾਉਣ ਲਈ ਪੰਥ ਅੱਗੇ ਗੁਰੂ ਜੀ ਨੇ ਸਿਰ ਝੁਕਾਇਆ। ਦਸ਼ਮੇਸ਼ ਪਿਤਾ ਨੇ ਤਿੰਨ ਸਿੰਘ ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਤੇ ਭਾਈ ਮਾਨ ਸਿੰਘ ਨੂੰ ਆਪਣੇ ਨਾਲ ਲੈ ਕੇ ਜਾਣ ਦੀ ਵਿਉਂਤ ਬਣਾਈ। ਆਪਣੇ ਹਮਸ਼ਕਲ, ਹਮ ਉਮਰ ਵਾਲੇ ਬਾਬਾ ਸੰਗਤ ਸਿੰਘ ਨੂੰ **ਆਪਣੀ ਪੁਸ਼ਾਕ ਅਤੇ ਜਿਗ੍ਹਾ ਕਲਗੀ ਪਹਿਨਾ ਕੇ ਤੇ ਗੜ੍ਹੀ ਦੀ ਉੱਚੀ ਮਮਟੀ (ਗੁੰਬਦ) 'ਤੇ ਬੈਠਣ ਦੀ ਸਲਾਹ ਦਿੱਤੀ ਕਿਉਂਕਿ ਅਜਿਹਾ ਕਰਨ ਲਈ ਦੁਸ਼ਮਣ ਨੂੰ ਗੁਰੂ ਸਾਹਿਬ ਦੀ ਮੌਜੂਦੀ ਦਾ ਅਹਿਸਾਸ ਹੋ ਸਕੇ।ਇਸ ਤੋਂ ਬਾਅਦ ਗੁਰੂ ਸਾਹਿਬ ਨੇ ਬਾਬਾ ਸੰਗਤ ਸਿੰਘ ਜੀ ਅਤੇ ਹੋਰ ਸਿੰਘਾਂ ਨੂੰ ਦੂਸਰੇ ਦਿਨ ਦੀ ਲੜਾਈ ਵਿੱਚ ਅਪਨਾਉਣਯੋਗ ਨੀਤੀ ਬਾਰੇ ਉਪਦੇਸ਼ ਦਿੱਤਾ।ਗੁਰੂ ਜੀ ਨੇ ਆਪਣਾ ਤੀਰ ਕਮਾਨ ਅਤੇ ਹੋਰ ਸ਼ਸਤਰ ਬਾਬਾ ਸੰਗਤ ਸਿੰਘ ਜੀ ਨੂੰ ਦੇ ਕੇ ਕਿਹਾ ਕਿ ਜੀਉਂਦੇ-ਜੀਅ ਦੁਸ਼ਮਣ ਦੇ ਹੱਥ ਨਹੀਂ ਆਉਣਾ। ਖਾਲਸਾ ਪੰਥ ਦੀ ਸ਼ਾਨ-ਆਨ ਬਰਕਰਾਰ ਰੱਖਣ ਦੀ ਤਾਕੀਦ ਕਰਕੇ ਅੱਧੀ ਰਾਤ ਨੂੰ ਤਿੰਨ ਪਿਆਰਿਆਂ ਨੂੰ ਨਾਲ ਲੈ ਕੇ ਨਿਕਲ ਗਏ।**

23 ਦਸੰਬਰ, 1704 ਈ: ਨੂੰ ਮੁਗਲਾਂ ਦੀਆਂ ਫੌਜਾਂ ਗੜ੍ਹੀ ਤੇ ਹਮਲਾ ਕੀਤਾ, ਮੁੱਠੀ ਭਰ ਸਿੰਘਾਂ ਨੇ ਡੱਟ ਕੇ ਮੁਕਾਬਲਾ ਕੀਤਾ ਜਿਨ੍ਹਾਂ ਚਿਰ ਉਨ੍ਹਾਂ ਕੋਲ ਗੋਲੀ-ਸਿੱਕੇ ਦਾ ਭੰਡਾਰ ਰਿਹਾ ਦੁਸ਼ਮਣਾਂ ਨੂੰ ਨੇੜੇ ਨਹੀਂ ਲਗਣ ਦਿੱਤਾ। ਐਲ. ਵਾਸਵਾਨੀ ਲਿਖਦੇ ਹਨ ਕਿ ਜਿਨ੍ਹਾਂ ਦੁਰਕਾਰਿਆਂ ਨੂੰ ਹੀਣਿਆਂ ਵਾਗੂੰ ਰਹਿਣ ਲਈ ਮਜਬੂਰ ਕੀਤਾ ਜਾਂਦਾ ਸੀ, ਦਸ਼ਮੇਸ਼ ਜੀ

ਨੇ ਉਨ੍ਹਾਂ ਨੂੰ ਖੜ੍ਹਾ ਕੀਤਾ, ਗਲ ਨਾਲ ਲਾਇਆ। ਉਨ੍ਹਾਂ ਨੂੰ ਅੰਮ੍ਰਿਤ ਨਾਲ ਨਿਵਾਜਿਆ, ਸਰਦਾਰ ਬਣਾਇਆ ਤੇ ਮੱਥੇ 'ਤੇ ਛੱਤਰ ਝੁਲਾਏ। ਬੜੀ ਗੱਲ ਇਹ ਹੈ ਜਿਨ੍ਹਾਂ ਦੇ ਨੇੜੇ ਕੋਈ ਨਹੀਂ ਸੀ ਲੱਗਦਾ, ਜਿਨ੍ਹਾਂ ਦੇ ਛੂਹ ਨਾਲ ਸਮਾਜ 'ਚ ਉੱਚੇ ਲੋਕ ਫਿਟੇ ਜਾਂਦੇ ਸੀ, ਉਨ੍ਹਾਂ ਉੱਤੇ ਰੀਝ ਕੇ ਸਰਦਾਰੀ ਬਖਸ਼ੀ। ਗੁਰ ਰਵਿਦਾਸ ਜੀ ਵਲੋਂ ਉਚਾਰੇ ਹੋਏ ਸ਼ਬਦ ਦੀ ਪ੍ਰੜੋਤਾ ਕਰਦੇ ਹੋਏ ਇੱਕ ਰਾਮਦਾਸੀਆ ਬਰਾਦਰੀ ਦੇ ਘਰਾਣੇ ਵਿੱਚ ਪੈਦਾ ਹੋਏ ਬਾਬਾ ਸੰਗਤ ਸਿੰਘ ਜੀ ਦੇ ਸਿਰ ਤੇ ਜਿਗ੍ਹਾ ਕਲਗੀ ਸਜਾ ਕੇ ਸਾਕਾਰ ਕੀਤਾ।

***ਐਸੀ ਲਾਲ ਤੁਝ ਬਿਨ ਕਉਨ ਕਰੈ॥***
***ਗਰੀਬ ਨਿਵਾਜੁ ਗੁਸਈਆ ਮੇਰਾ॥***
***ਮਾਥੈ ਛਤਰ ਧਰੈ॥ ਰਹਾਉ॥***

ਇੱਕ-ਇੱਕ ਕਰਕੇ ਸਾਰੇ ਸਿੰਘ ਸ਼ਹੀਦੀਆਂ ਪ੍ਰਾਪਤ ਕਰ ਗਏ। ਭਾਈ ਕੌਰ ਸਿੰਘ ਲਿਖਦੇ ਹਨ:

***ਕਲਗੀ ਜਿਗਾ ਔਰ ਨਹਿ ਹੋਈ।***
***ਗੋਬਿੰਦ ਇਹੋ ਹੈ ਸੋਈ।***
***ਮਾਰਸ਼ੀਬ-ਸ਼ਮਸ਼ੇਰ ਪਠਾਨਾ,***
***ਸ਼ੀਸ਼ ਸਹਿਤ ਕਲਗੀ ਲੀ ਮਾਨਾ।***

ਬਾਬਾ ਸੰਗਤ ਸਿੰਘ ਚੌਹਾਂ ਪਾਸਿਆਂ ਵੱਲ ਯੁੱਧ ਕਰ ਰਿਹਾ ਸੀ। ਜਦੋਂ ਤੱਕ ਉਨ੍ਹਾਂ ਦੇ ਸਰੀਰ ਵਿੱਚ ਜਾਨ ਅਤੇ ਭੱਥੇ ਵਿੱਚ ਬਾਣ ਰਹੇ ਉਹ ਵੈਰੀਆਂ ਦੇ ਆਹੂ ਲਾਉਂਦੇ ਰਹੇ। ਕਈ ਘੰਟੇ ਦੁਸ਼ਮਣਾਂ ਦਾ ਮੁਕਾਬਲਾ ਕਰਦੇ ਹੋਏ ਧਰਤੀ ਤੇ ਡਿੱਗ ਪਏ। ਮੁਗਲਾਂ ਨੇ ਕਾਹਲੀ ਵਿੱਚ ਸੋਚ ਲਿਆ ਕਿ ਇਹ ਕਲਗੀ ਵਾਲਾ ਗੁਰੂ ਗੋਬਿੰਦ ਸਿੰਘ ਹੈ। ਇਸ ਤਰ੍ਹਾਂ ਬਾਬਾ ਸੰਗਤ ਸਿੰਘ ਜੀ ਦਾ ਸੀਸ ਕੱਟਕੇ ਸੂਬੇਦਾਰ ਸਰਹਿੰਦ ਵਜ਼ੀਰ ਖਾਨ ਕੋਲ ਲੈ ਗਏ। ਕੁਦਰਤ ਦੇ ਅਗੰਮੀ ਕ੍ਰਿਸ਼ਮੇ ਦਾ ਕਿਸੇ ਨੂੰ ਕੀ ਪਤਾ ਸੀ ਕਿ ਇਕ ਰਾਮਦਾਸੀਆ ਸਿੰਘ ਬਾਬਾ ਸੰਗਤ ਸਿੰਘ ਜੀ ਚਮਕੌਰ ਦੀ ਗੜ੍ਹੀ ਵਿੱਚ ਗੁਰੂ ਗੋਬਿੰਦ ਸਿੰਘ ਜੀ ਦੀ ਜਗ੍ਹਾ ਤੇ ਸ਼ਹੀਦੀ ਪਾ ਕੇ ਪੰਥ ਦੀ ਅਤੇ ਸੰਸਾਰ ਦੀ ਪ੍ਰਸਿੱਧ ਹਸਤੀ ਬਣੇਗਾ।

**ਸ਼ਹੀਦ ਕੀ ਜੋ ਮੌਤ ਹੈ ਵੋਹ ਕੌਮ ਦੀ ਹਿਯਾਤ ਹੈ।**
**ਹਿਯਾਤ ਤੋ ਹਿਯਾਤ ਹੈ ਔਰ ਮੌਤ ਵੀ ਹਯਾਤ ਹੈ।**

ਬਾਬਾ ਸੰਗਤ ਸਿੰਘ ਜੀ ਦੇ ਸ਼ੀਸ਼ ਦੀ ਸਨਾਖਤ ਬਾਰੇ ਮੁਹੰਮਦ ਸ਼ਾਹ ਬਟਾਲਵੀ ਲਿਖਦੇ ਹਨ ਕਿ ਬਾਬਾ ਸੰਗਤ ਸਿੰਘ ਦਾ ਸਿਰ ਕੱਟਕੇ ਵਜ਼ੀਰ ਖਾਨ ਪਾਸ ਲੈ ਗਏ। ਵਜ਼ੀਰ ਖਾਨ ਨੇ ਸ਼ੀਸ਼ ਬੜੀ ਗਹੁ ਨਾਲ ਦੇਖਿਆ ਤੇ ਜਰਨੈਲਾਂ ਨੂੰ ਕਿਹਾ ਕਿ ਇਹ ਸ਼ੀਸ਼ ਗੁਰੂ ਗੋਬਿੰਦ ਸਿੰਘ ਦਾ ਨਹੀਂ ਪਰ ਜਰਨੈਲ ਇਸ ਗੱਲ ਤੇ ਅੜੇ ਰਹੇ ਕਿ ਇਹ ਸ਼ੀਸ਼ ਗੁਰੂ ਜੀ ਦਾ ਹੀ ਹੈ ਕਿਉਂਕਿ ਗੁਰੂ ਜੀ ਦੇ ਸ਼ੀਸ਼ ਤੇ ਪੰਜ ਸੌ ਪਿੰਡ ਦੇਣ ਦਾ ਐਲਾਨ ਸੀ। ਫਿਰ ਛੋਟੇ ਸਾਹਿਬਜ਼ਾਦਿਆਂ ਨੂੰ ਵੀ ਇਹ ਸ਼ੀਸ਼ ਦਿਖਾਇਆ ਗਿਆ। ਉਨ੍ਹਾਂ ਨੇ ਵੀ ਸ਼ੀਸ਼ ਨੂੰ ਬਾਬਾ ਸੰਗਤ ਸਿੰਘ ਜੀ ਦੇ ਹੋਣ ਦੀ ਪ੍ਰੋੜਤਾ ਕੀਤੀ। ਫੇਰ ਬੇਗਮ ਜੈਨਾ ਜੋ ਪਹਿਲਾਂ ਗੁਰੂ ਗੋਬਿੰਦ ਸਿੰਘ ਜੀ ਦੇ ਬੱਚਿਆਂ ਨੂੰ ਖਿਲਾਉਣ ਵਾਸਤੇ ਰੱਖਿਆ ਹੋਇਆ ਸੀ ਤੋਂ ਵੀ ਇਸ ਸ਼ੀਸ਼ ਦੀ ਸ਼ਨਾਖਤ ਕਰਵਾਈ ਗਈ ਉਸ ਨੇ ਵੀ ਕਿਹਾ ਕਿ ਇਹ ਸ਼ੀਸ਼ ਗੁਰੂ ਗੋਬਿੰਦ ਸਿੰਘ ਜੀ ਦਾ ਨਹੀਂ। ਫੇਰ ਮੌਲਵੀ ਨੂਰਦੀਨ ਨੂੰ ਬੁਲਾਇਆ ਗਿਆ ਜੋ ਗੁਰੂ ਜੀ ਨੂੰ ਫਾਰਸੀ ਪੜ੍ਹਾਉਂਦੇ ਰਹੇ ਸਨ। ਉਸ ਤੋਂ ਸ਼ੀਸ਼ ਦੀ ਸਨਾਖਤ ਕਰਵਾਈ ਗਈ ਉਸ ਨੇ ਵੀ ਕਿਹਾ ਕਿ ਇਹ ਸ਼ੀਸ਼ ਗੁਰੂ ਗੋਬਿੰਦ ਸਿੰਘ ਜੀ ਦਾ ਨਹੀਂ। ਇਹ ਸ਼ੀਸ਼ ਤਾਂ ਉਨ੍ਹਾਂ ਦੇ ਸੇਵਕ ਇਕ ਸਿੱਖ ਦਾ ਹੈ ਜਿਸ ਨੂੰ ਸੰਗਤ ਸਿੰਘ ਆਖਦੇ ਸਨ। ਜੋ ਗੁਰੂ ਜੀ ਦਾ ਹਮ ਉਮਰ, ਹਮਸ਼ਕਲ ਤੇ ਬਹਾਦਰ ਯੋਧਾ ਸੀ। ਕਾਜੀ ਨੂਰਦੀਨ ਦੀ ਪੁਸ਼ਟੀ ਕਰਨ ਤੋਂ ਬਾਅਦ ਜਰਨੈਲਾਂ ਨੂੰ ਸਮਝ ਆਈ ਕਿ ਗੁਰੂ ਜੀ ਚਕਮਾ ਦੇ ਕੇ ਉਥੋਂ ਨਿਕਲ ਗਏ ਸਨ। ਜਦੋਂ ਇਨ੍ਹਾਂ ਤਿੰਨੇ ਗਵਾਹੀਆਂ ਤੋਂ ਪੁਸ਼ਟੀ ਉਪਰੰਤ ਪਤਾ ਚੱਲ ਗਿਆ ਕਿ ਇਹ ਸ਼ੀਸ਼ ਗੁਰੂ ਗੋਬਿੰਦ ਸਿੰਘ ਦਾ ਨਹੀਂ ਸਗੋਂ ਉਨ੍ਹਾਂ ਦੇ ਹਮਸ਼ਕਲ, ਹਮ ਉਮਰ ਸਿੰਘ ਸੰਗਤ ਸਿੰਘ ਦਾ ਹੈ ਤਾਂ ਗੁੱਸੇ ਵਿੱਚ ਆ ਕੇ ਫੌਜਾਂ ਨੂੰ ਗੁਰੂ ਜੀ ਨੂੰ ਫੜਨ ਦਾ ਹੁਕਮ ਦਿੱਤਾ ਅਤੇ ਜਿਸ ਸਿੰਘ ਦਾ ਸ਼ੀਸ਼ ਹੈ ਜੋ ਬਨਾਉਟੀ ਗੁਰੂ ਬਣਿਆ ਹੋਇਆ ਹੈ, ਉਸ ਦਾ ਪਿੰਡ ਪਤਾ ਕਰੋ ਅਤੇ ਉਸ ਨੂੰ ਤਬਾਹ ਕਰ ਦਿਓ। ਅਜਿਹੇ ਹੁਕਮ ਸੁਣਕੇ ਸੂਹੀਆਂ ਨੇ ਬਾਬਾ ਸੰਗਤ ਸਿੰਘ ਜੀ ਦੇ ਪਿੰਡ ਦੀ ਪੜਤਾਲ ਕਰਵਾਉਣੀ ਆਰੰਭ ਕਰ ਦਿੱਤੀ ਅਤੇ ਪਤਾ ਕਰਵਾ ਲਿਆ ਗਿਆ ਕਿ ਫਗਵਾੜਾ ਦੇ ਨਜ਼ਦੀਕ ਇਕ ਗਰੀਬ ਪਰਿਵਾਰਾਂ ਦਾ ਛੋਟਾ ਜਿਹਾ ਪਿੰਡ ਸਪਰੋੜ ਖੇੜੀ ਹੈ, ਜਿੱਥੇ ਗੁਰੂ ਨਾਨਕ ਨਾਮ ਲੇਵਾ ਸੰਗਤਾਂ ਦੀ ਜ਼ਿਆਦਾ ਤਰ ਰਿਹਾਇਸ਼ ਹੈ। ਮੁਗਲ ਫੌਜਾਂ ਨੇ ਪਿੰਡ ਨੂੰ ਤਬਾਹ ਕਰਨ ਲਈ ਚੜ੍ਹਾਈ ਕਰ ਦਿੱਤੀ, ਪਰ ਉਥੋਂ ਦੇ ਵਸਨੀਕਾਂ ਨੂੰ ਪਹਿਲਾਂ ਹੀ ਇਤਲਾਹ ਮਿਲ ਗਈ ਕਿ ਤੁਹਾਡੇ ਪਿੰਡ ਨੂੰ ਮੁਗਲ ਫੌਜਾਂ ਤਬਾਹ ਕਰਨ ਆ ਰਹੀਆਂ ਹਨ, ਉਥੋਂ ਦੇ ਵਸਨੀਕ ਰਾਤੋ-ਰਾਤ ਪਿੰਡ ਨੂੰ ਖਾਲੀ ਕਰਕੇ ਹੋਰ ਥਾਂ ਚਲੇ

ਗਏ ਅਤੇ ਆਪਣੀਆਂ ਜਾਨਾਂ ਬਚਾਈਆਂ। ਫੌਜਾਂ ਨੇ ਆ ਕੇ ਪਿੰਡ ਦਾ ਨਾਮੋ-ਨਿਸ਼ਾਨ ਮਿਟਾ ਦਿੱਤਾ, ਹਸਦੀ-ਵੱਸਦੀ ਖੇੜੀ ਇੱਕ ਮਿੱਟੀ ਦਾ ਢੇਰ ਬਣ ਗਈ ਜੋ ਅੱਜ ਵੀ ਥੇਹ ਦੇ ਰੂਪ 'ਚ ਦੇਖਿਆ ਜਾ ਸਕਦਾ ਹੈ।(ਹਵਾਲਾ ਪੁਸਤਕ 'ਹੀਰਿਆਂ ਜੜੀ ਕਲਗੀ')।

ਉਧਰ ਗੁਰੂ ਗੋਬਿੰਦ ਸਿੰਘ ਜੀ ਜਦੋਂ ਅੱਧੀ ਰਾਤ ਨੂੰ ਗੜ੍ਹੀ ਵਿਚੋਂ ਬਾਹਰ ਨਿਕਲੇ ਤਾਂ ਜੰਗਲ ਵਿੱਚ ਬੀਬੀ ਸ਼ਰਨ ਕੌਰ ਜੋ ਇੱਕ ਗੁਰਸਿੱਖ ਰਾਮਦਾਸੀਏ ਘਰਾਣੇ ਦੀ ਫਰੀਦ ਗੜ੍ਹੀ ਦੀ ਰਹਿਣ ਵਾਲੀ ਜਿਸਦੇ ਪਿਤਾ ਤੇ ਭਰਾ ਸਰਸਾ ਦੀ ਜੰਗ ਵਿੱਚ ਸ਼ਹੀਦ ਹੋ ਗਏ ਸਨ ਨਾਲ ਮੁਲਾਕਾਤ ਹੋਈ। ਉਸ ਨੇ ਗੁਰੂ ਜੀ ਪਾਸ ਬੇਨਤੀ ਕੀਤੀ ਕਿ ਮੈਂ ਵੀ ਆਪ ਜੀ ਦੀ ਪੁੱਤਰੀ ਹਾਂ, ਮੈਨੂੰ ਅਜਿਹੇ ਸਮੇਂ ਸੇਵਾ ਬਖ਼ਸ਼ੋ। ਬੀਬੀ ਦੇ ਬਚਨ ਸੁਣਕੇ ਦਸ਼ਮੇਸ਼ ਜੀ ਬੋਲੇ ਬੇਟੀ ਤੂੰ ਇਸਤਰੀ ਜਾਤੀ ਹੋ ਅਜਿਹੇ ਭਿਆਨਕ ਸਮੇਂ ਤੂੰ ਕੀ ਸੇਵਾ ਕਰ ਸਕਦੀ ਹੈ! ਤਾਂ ਜਵਾਬ ਵਿੱਚ ਬੀਬੀ ਨੇ ਦਸ਼ਮੇਸ਼ ਜੀ ਨੂੰ ਕਿਹਾ ਕਿ ਤੁਸੀਂ ਸਿੰਘਣੀ ਦਾ ਰੂਪ ਬਖਸ਼ਿਆ ਹੈ ਤਾਂ ਫਿਰ ਤੁਸੀਂ ਜੋ ਵੀ ਸੇਵਾ ਮੇਰੇ ਜ਼ੁਮੇ ਲਾਵੋਂਗੇ ਮੈਂ ਆਪਣੇ ਆਖਰੀ ਸਵਾਸਾਂ ਤੱਕ ਨਿਭਾਵਾਂਗੀ। ਤਾਂ ਦਸ਼ਮੇਸ਼ ਜੀ ਨੇ ਗੜ੍ਹੀ ਵਿੱਚ ਸ਼ਹੀਦ ਹੋਏ ਸਾਰੇ ਸਿੰਘਾਂ ਦਾ ਸੰਸਕਾਰ ਕਰਨ ਲਈ ਕਿਹਾ ਅਤੇ ਅਗਾਂਹ ਕਿਹਾ ਕਿ ਹੋ ਸਕਦਾ ਅਜਿਹਾ ਕਰਨ ਵੇਲੇ ਤੇਰੇ ਵੀ ਪ੍ਰਾਣਾਂ ਦੀ ਅਹੂਤੀ ਦੇਣੀ ਪਵੇ। ਬੀਬੀ ਜੀ ਦਸ਼ਮੇਸ਼ ਜੀ ਦਾ ਹੁਕਮ ਮੰਨਕੇ ਚਮਕੌਰ ਦੀ ਗੜ੍ਹੀ ਵਿੱਚ ਪਹੁੰਚ ਗਈ ਅਤੇ ਲੱਕੜਾਂ ਦਾ ਵੱਡਾ ਢੇਰ ਇਕੱਠਾ ਕਰਕੇ ਸਿੰਘਾਂ ਦੀਆਂ ਲਾਸ਼ਾਂ ਇਕੱਠੀਆਂ ਲੱਕੜਾਂ 'ਤੇ ਰੱਖ ਕੇ ਅਗਨੀ ਭੇਟ ਕਰ ਦਿੱਤਾ ਅਤੇ ਸਾਰਿਆਂ ਲਈ ਗੁਰੂ ਚਰਨਾਂ ਵਿੱਚ ਅਰਦਾਸ ਕਰਕੇ ਕੋਲ ਬੈਠ ਗਈ। ਦੁਸ਼ਮਣਾਂ ਨੇ ਬੀਬੀ ਨੂੰ ਅੰਗੀਠੇ ਕੋਲ ਬੈਠੀ ਨੂੰ ਦੇਖ ਕੇ ਕਈ ਪ੍ਰਸ਼ਨ ਕੀਤੇ, ਪਰ ਕੋਈ ਉਤਰ ਨਾ ਮਿਲਣ ਤੇ ਨੇਜੇ ਤੇ ਟੰਗ ਕੇ ਜੀਉਂਦੇ ਜੀ ਅੰਗੀਠੇ ਵਿੱਚ ਸੁੱਟ ਦਿੱਤਾ ਤੇ ਬੀਬੀ ਸ਼ਰਨ ਕੌਰ ਵੀ ਆਪਣੇ ਵੀਰਾਂ ਨਾਲ ਸ਼ਹੀਦ ਹੋ ਗਈ। (ਹਵਾਲਾ ਪੁਸਤਕ 'ਹੀਰਿਆਂ ਜੜੀ ਕਲਗੀ')

ਅਜਿਹੀ ਵਿਲੱਖਣ ਇਹਿਤਾਸਕ ਘਟਨਾ ਜਿਸ ਨੇ ਸਿੱਖੀ ਇਹਿਤਾਸ ਨੂੰ ਨਵੀਂ ਸੇਧ ਦਿੱਤੀ, ਉਨ੍ਹਾਂ ਮਰਜੀਵੜ੍ਹਿਆਂ ਨੇ ਅਦੁੱਤੀਆਂ ਕੁਰਬਾਨੀਆਂ ਦੇ ਕੇ ਸਮੁੱਚੇ ਸਿੱਖ ਜਗਤ ਲਈ ਚਾਨਣ ਮੁਨਾਰਾ ਬਣੇ ਪਰ ਸਮੇਂ ਦੇ ਇਤਿਹਾਸਕਾਰਾਂ ਨੇ ਦਲਿਤ ਸਿੱਖਾਂ ਦੇ ਇਤਿਹਾਸ ਨੂੰ ਰੋਲ-ਘਚੋਲੇ ਵਿੱਚ ਪਾਉਣ ਦੀ ਕੋਈ ਕਸਰ ਬਾਕੀ ਨਹੀਂ ਰਹਿਣ ਦਿੱਤੀ। ਉਨ੍ਹਾਂ ਦੀ ਮੰਨੂਵਾਦੀ ਸੋਚ ਕਾਰਨ ਇਤਿਹਾਸ ਵਿੱਚ ਅਜਿਹੀ ਕਮੀ ਮਹਿਸੂਸ ਹੋ ਰਹੀ ਹੈ। ਕਈ ਇਤਿਹਾਸਕਾਰਾਂ ਨੇ ਬਾਬਾ ਜੀਵਨ ਸਿੰਘ ਜੀ ਦੇ ਜਿਗ੍ਹਾ ਕਲਗੀ ਸਜਾਉਣ ਦੀ ਗੱਲ ਕੀਤੀ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ਦੇ ਕਲਗੀ ਸਜਾਈ ਪਰ ਚਮਕੌਰ ਦੀ ਗੜ੍ਹੀ ਛੱਡਣ ਵੇਲੇ ਗੁਰੂ ਜੀ ਨੇ ਆਪਣੇ ਹਮਸ਼ਕਲ, ਹਮ ਉਮਰ ਬਾਬਾ ਸੰਗਤ ਸਿੰਘ ਜੀ ਦੇ ਆਪਣੇ ਵਸਤਰ ਅਤੇ ਜਿਗ੍ਹਾ ਕਲਗੀ ਸਜਾਈ ਸੀ ਤਾਂ ਜੋ ਦਸ਼ਮਣਾਂ ਦੀਆਂ ਫੌਜਾਂ ਨੂੰ ਭੁਲੇਖਾ ਪੈ ਸਕੇ ਕਿ ਉਹ ਹੀ ਗੁਰੂ ਗੋਬਿੰਦ ਸਿੰਘ ਹੈ। ਬਾਬਾ ਜੀਵਨ ਸਿੰਘ ਗੁਰੂ ਜੀ ਤੋਂ ਉਮਰ ਵਿੱਚ ਵਡੇਰੇ ਸਨ ਕਿਉਂਕਿ ਜਦੋਂ ਉਨ੍ਹਾਂ ਨੇ ਗੁਰੂ ਤੇਗ ਬਹਾਦਰ ਜੀ ਦਾ ਸ਼ੀਸ਼ ਦਿੱਲੀ ਤੋਂ ਅਨੰਦਪੁਰ ਸਾਹਿਬ ਲਿਆਂਦਾ ਸੀ ਤਾਂ ਗੁਰੂ ਜੀ ਦੀ ਉਮਰ ਸਿਰਫ 9 ਸਾਲ ਦੀ ਸੀ, ਜਦੋਂ ਕਿ ਬਾਬਾ ਜੀਵਨ ਸਿੰਘ ਭਰ ਜਵਾਨੀ ਵਿੱਚ ਸਨ। ਉਨ੍ਹਾਂ ਨੂੰ 'ਰੰਗਰੇਟੇ ਗੁਰੂ ਦੇ ਬੇਟੇ' ਨਾਲ ਗੁਰੂ ਗੋਬਿੰਦ ਸਿੰਘ ਜੀ ਨੇ ਨਿਵਾਜ ਕੇ ਇਤਿਹਾਸ ਦੇ ਪੰਨਿਆਂ ਵਿੱਚ ਉਨ੍ਹਾਂ ਵਲੋਂ ਕੀਤੀ ਕੁਰਬਾਨੀ ਅਤੇ ਚਮਕੌਰ ਦੀ ਗੜ੍ਹੀ ਵਿੱਚ ਦੁਸ਼ਮਣ ਦੀਆਂ ਫੌਜਾਂ ਨਾਲ ਲੜਦੇ ਹੋਏ ਸ਼ਹੀਦੀ ਇੱਕ ਵਿਲੱਖਣ ਕਾਰਜ ਹੈ। ਪਰ ਬਾਬਾ ਸੰਗਤ ਸਿੰਘ ਜੀ ਦੀ ਕੁਰਬਾਨੀ ਨੂੰ ਛੁਟਾਉਣ ਲਈ ਕਈ ਕਿਸਮ ਦੀਆਂ ਘਿਨਾਉਣੀਆਂ ਚਾਲਾਂ ਰਾਹੀਂ ਦਲਿਤ ਸਿੱਖਾਂ ਦੇ ਇਤਿਹਾਸ ਨੂੰ ਰੱਲਗਡ ਕੀਤਾ ਜਾ ਰਿਹਾ ਹੈ। ਸੁਚੇਤ ਹੋਣ ਦੀ ਲੋੜ ਹੈ। ਚਮਕੌਰ ਦੀ ਗੜ੍ਹੀ 'ਚ ਬਾਬਾ ਸੰਗਤ ਸਿੰਘ ਜੀ ਨੇ ਦਸ਼ਮੇਸ਼ ਪਿਤਾ ਦੇ ਰੂਪ ਵਿੱਚ ਅੰਤਲੇ ਸਵਾਸਾਂ ਤੱਕ ਦੁਸ਼ਮਣਾਂ ਨਾਲ ਲੜਦੇ ਹੋਏ ਸ਼ਹੀਦੀ ਪਾਈ ਜਿਨ੍ਹਾਂ ਨੇ ਗੁਰੂ ਜੀ ਦੇ ਬਚਨਾਂ ਨੂੰ ਸਾਕਾਰ ਕੀਤਾ।

'ਭੇਡੋ ਕੋ ਮੈਂ ਸ਼ੇਰ ਬਣਾਊਂ ਰਾਜਨ ਕੇ ਸੰਗ ਰੰਕ ਲੜਾਊਂ।
ਸਵਾ ਲਾਖ ਸੇ ਏਕ ਲੜਾਊਂ ਰਕਨ ਕੋ ਮੈਂ ਭੂਪ ਬਣਾਊਂ।
ਚਿੜੀਓ ਸੇ ਮੈਂ ਬਾਜ ਲੜਾਊਂ ਤਬੈ ਗੋਬਿੰਦ ਸਿੰਘ ਨਾਮ ਕਹਾਊਂ।

ਨਿਪੋਲੀਅਨ ਦਾ ਕਥਨ ਹੈ ਕਿ ਮੌਤ ਮਨੁੱਖ ਨੂੰ ਸ਼ਹੀਦ ਨਹੀਂ ਬਣਾਉਂਦੀ ਸਗੋਂ ਆਦਰਸ਼ ਮਨੁੱਖ ਨੂੰ ਸ਼ਹੀਦ ਬਣਾਉਂਦੇ ਹਨ। **It is cause and not merrely the death that make one martyer.** ਧਰਮ ਲਈ ਸ਼ਹੀਦ ਹੋਣਾ ਸਗੋਂ ਮਨੁੱਖਤਾ ਲਈ ਸ਼ਹੀਦ ਹੋਣਾ ਹੁੰਦਾ ਹੈ ਜੋ ਬਾਬਾ ਸੰਗਤ ਸਿੰਘ ਜੀ ਗੁਰੂ ਸਾਹਿਬ ਦੇ ਕਥਨ ਤੇ ਪੂਰੇ ਉਤਰੇ।

---- 0 ----

9876798233

# ਸਾਕਾ ਸੰਰਹਿੰਦ ਅਤੇ 'ਹਾਅ ਦੇ ਨਾਅਰੇ' ਦੀ ਦਾਸਤਾਨ

*ਡਾ. ਹਰਚੰਦ ਸਿੰਘ ਸਰਹਿੰਦੀ*

ਇਤਿਹਾਸ ਗਵਾਹ ਹੈ ਕਿ ਸਿੱਖ ਸਮਾਜ ਨੇ ਜਿੱਥੇ ਉਨ੍ਹਾਂ 'ਤੇ ਜਬਰ, ਜ਼ੁਲਮ ਅਤੇ ਧਾਰਮਿਕ ਹੱਠਧਰਮੀ ਕਰਨ ਵਾਲਿਆਂ ਨੂੰ ਇੱਟ ਦਾ ਜਵਾਬ ਪੱਥਰ ਦਿੱਤਾ ਉੱਥੇ ਸੰਕਟ ਦੀ ਘੜੀ ਉਨ੍ਹਾਂ ਦਾ ਪੱਖ ਪੂਰਨ ਅਤੇ ਹਮਦਰਦੀ ਦਾ ਪ੍ਰਗਟਾਵਾ ਕਰਨ ਵਾਲਿਆਂ ਨੂੰ ਸਨਮਾਨਿਤ ਕੀਤਾ ਅਤੇ ਪੁਸ਼ਤਾਂ ਤੱਕ ਉਨ੍ਹਾਂ ਦੇ ਅਹਿਸਾਨਮੰਦ ਰਹੇ।

ਸਿੱਖ ਕੌਮ 'ਤੇ ਇਹੋ ਜਿਹਾ ਇਕ ਅਹਿਸਾਨ ਮਲੇਰਕੋਟਲਾ ਦੇ ਨਵਾਬ ਸ਼ੇਰ ਮੁਹੰਮਦ ਖਾਂ ਨੇ ਕੀਤਾ ਸੀ, ਜਿਸ ਦਾ ਭਰਵਾਂ 'ਮੁੱਲ' ਚੁਕਾ ਦੇਣ ਉਪਰੰਤ ਵੀ ਸਿੱਖ ਭਾਈਚਾਰਾ ਇਸ ਅਹਿਸਾਨ ਦੇ ਮਿੱਠੇ ਭਾਰ ਹੇਠ ਦਬੇ ਰਹਿਣ ਵਿੱਚ ਅੰਤਾਂ ਦਾ ਫਖਰ ਮਹਿਸੂਸ ਕਰਦਾ ਹੈ। ਇਹ ਇਤਿਹਾਸਕ ਘਟਨਾ 25 ਦਸੰਬਰ 1704 ਈ: ਨੂੰ ਵਾਪਰੀ। ਸਰਹਿੰਦ ਦੇ ਸੂਬੇਦਾਰ ਵਜ਼ੀਰ ਖਾਂ ਦੀ ਕਚਹਿਰੀ ਵਿੱਚ, ਗੁਰੂ ਗੋਬਿੰਦ ਸਿੰਘ ਦੇ ਛੋਟੇ ਸਾਹਿਬਜ਼ਾਦਿਆਂ, ਬਾਬਾ ਜ਼ੋਰਾਵਰ ਸਿੰਘ (9 ਸਾਲ) ਤੇ ਬਾਬਾ ਫਤਹਿ ਸਿੰਘ (7 ਸਾਲ) ਨੂੰ ਪੇਸ਼ ਕੀਤਾ ਗਿਆ। ਉਸ ਸਮੇਂ ਕਚਹਿਰੀ ਵਿੱਚ ਹੋਰਨਾਂ ਤੋਂ ਇਲਾਵਾ, ਮਲੇਰਕੋਟਲਾ ਦਾ ਨਵਾਬ ਸ਼ੇਰ ਮੁਹੰਮਦ ਖਾਂ ਹਾਜ਼ਰ ਸੀ। ਸੂਬੇਦਾਰ ਨੇ ਕਾਜ਼ੀ ਨੂੰ ਸਾਹਿਬਜ਼ਾਦਿਆਂ ਦਾ 'ਕਸੂਰ' ਸਮਝਾਉਂਦਿਆਂ, ਉਨ੍ਹਾਂ ਵਿਰੁੱਧ ਤੁਰੰਤ ਸਜ਼ਾ ਦਾ ਫੈਸਲਾ ਦੇਣ ਲਈ ਕਿਹਾ। ਪਰ ਕਾਜ਼ੀ ਨੇ ਵਿਚਾਰ ਪ੍ਰਗਟ ਕੀਤਾ ਕਿ ਇਸਲਾਮ, ਮਾਸੂਮ ਬੱਚਿਆਂ ਨੂੰ ਉਨ੍ਹਾਂ ਦੇ ਬਾਪ ਦੇ ਕੀਤੇ ਅਪਰਾਧ ਦੀ ਸਜ਼ਾ ਦੇਣ ਦੀ ਇਜਾਜ਼ਤ ਨਹੀਂ ਦੇਂਦਾ।

ਦੀਵਾਨ ਸੁੱਚਾ ਨੰਦ ਦੇ ਇਸ਼ਾਰੇ 'ਤੇ ਸੂਬੇਦਾਰ ਵਜ਼ੀਰ ਖਾਂ ਨੇ ਨਵਾਬ ਮਲੇਰਕੋਟਲਾ ਨੂੰ ਚੇਤੇ ਕਰਵਾਇਆ ਕਿ ਉਸ ਦਾ ਭਰਾ, ਗੁਰੂ ਗੋਬਿੰਦ ਸਿੰਘ ਹੱਥੋਂ ਲੜਾਈ ਵਿੱਚ ਮਾਰਿਆ ਗਿਆ ਸੀ। ਸੂਬੇਦਾਰ ਨੇ ਸਾਹਿਬਜ਼ਾਦਿਆਂ ਨੂੰ ਉਸ ਦੇ ਹਵਾਲੇ ਕਰਨ ਦੀ ਪੇਸ਼ਕਸ਼ ਕੀਤੀ, ਤਾਂ ਕਿ ਉਹ ਉਨ੍ਹਾਂ ਨੂੰ ਸ਼ਹੀਦ ਕਰ ਕੇ ਆਪਣੇ ਭਰਾ ਦੀ ਮੌਤ ਦਾ ਬਦਲਾ ਲੈ ਸਕੇ। ਨਵਾਬ ਮਲੇਰਕੋਟਲਾ ਨੇ ਇਸ ਪੇਸ਼ਕਸ਼ ਨੂੰ ਠੁਕਰਾਂਦਿਆਂ ਸਪੱਸ਼ਟ ਕੀਤਾ ਕਿ ਬਾਪ ਵਲੋਂ ਕੀਤੇ ਦਾ ਬਦਲਾ, ਉਸ ਦੇ ਬੱਚਿਆਂ ਤੋਂ ਨਹੀਂ ਲਿਆ ਜਾ ਸਕਦਾ।

ਨਵਾਬ ਦਾ ਠੋਕਵਾਂ ਜਵਾਬ ਸੁਣ ਕੇ ਸੂਬੇਦਾਰ ਤੇ ਸੁੱਚਾ ਨੰਦ ਫਿੱਕਾ ਪੈ ਗਏ। ਹਕੀਮ ਅੱਲ੍ਹਾ ਯਾਰ ਖਾਂ ਜੋਗੀ ਇਨ੍ਹਾਂ ਪਲਾਂ ਨੂੰ ਇਉਂ ਕਲਮਬੰਦ ਕਰਦਾ ਹੈ:

ਝਾੜੂ ਸਾ ਖਾ ਕੇ ਦੋਨੋਂ ਸ਼ਰਮਸਾਰ ਹੋ ਗਏ।
ਜੱਲਾਦ ਸਾਰੇ ਕਤਲ ਸੇ ਬੇਜ਼ਾਰ ਹੋ ਗਏ।

(ਹਕੀਮ ਅੱਲ੍ਹਾ ਯਾਰ ਖਾਂ ਜੋਗੀ, ਸਰਹਿੰਦ ਤੇ ਚਮਕੌਰ ਸਾਹਿਬ ਦੇ ਖ਼ੂਨੀ ਸਾਕਿਆਂ ਨੂੰ ਦੋ ਲੰਮੀਆਂ ਉਰਦੂ ਨਜ਼ਮਾਂ ਵਿੱਚ ਲਿਖਣ ਵਾਲੇ ਲਾਸਾਨੀ ਸ਼ਾਇਰ ਹਨ। ਇਨ੍ਹਾਂ ਦੀ ਸੰਨ 1913 ਈ: ਵਿੱਚ ਲਿਖੀ ਉਰਦੂ ਨਜ਼ਮ 'ਸ਼ਹੀਦਾਨਿ ਵਫ਼ਾ' (ਸਾਕਾ ਸਰਹਿੰਦ) ਨੇ ਬਹੁਤ ਲੋਕਪ੍ਰਿਯਤਾ ਤੇ ਪ੍ਰਸਿੱਧੀ ਹਾਸਲ ਕੀਤੀ।)

ਇਸੇ ਜੱਕੋ-ਤੱਕੀ ਦੌਰਾਨ ਚਲਾਕ (ਮੱਕਾਰ) ਸੁੱਚਾ ਨੰਦ ਨੇ ਸਾਹਿਬਜ਼ਾਦਿਆਂ ਨੂੰ ਬਾਗੀ ਸਿੱਧ ਕਰਕੇ, ਸੂਬੇਦਾਰ ਤੇ ਕਾਜ਼ੀ ਨੂੰ ਜਚਾ ਦਿੱਤਾ ਕਿ ਮੁਸਲਿਮ ਸ਼ਰ੍ਹਾ ਅਨੁਸਾਰ ਬਾਗੀਆਂ ਨੂੰ ਸਜ਼ਾ-ਏ-ਮੌਤ ਦਿੱਤੀ ਜਾ ਸਕਦੀ ਹੈ। ਅੰਤ, ਸਾਹਿਬਜ਼ਾਦਿਆਂ ਨੂੰ ਜਿੰਦਾ ਕੰਧ ਵਿੱਚ ਚਿਣਵਾ ਕੇ ਸ਼ਹੀਦ ਕਰਨ ਦਾ ਮੰਦਭਾਗੀ ਫੈਸਲਾ ਦਿੱਤਾ ਗਿਆ। ਉਹ ਫੈਸਲਾ ਜਿਸ 'ਤੇ ਸਿੱਖ ਸਮਾਜ ਹੁਬਕੀਂ ਰੋਇਆ। ਉਹ ਫੈਸਲਾ ਜਿਸ ਨੇ ਇਤਿਹਾਸ ਨੂੰ ਇਕ ਨਵਾਂ ਮੋੜ ਦਿੱਤਾ। ਉਹ ਫੈਸਲਾ ਜੋ ਸੂਬੇਦਾਰ ਤੇ ਮੁਗਲ ਹਕੂਮਤ ਨੂੰ ਬਹੁਤ ਮਹਿੰਗਾ ਪਿਆ।

ਨਵਾਬ ਮਲੇਰਕੋਟਲਾ ਨੇ ਇਸ ਫੈਸਲੇ 'ਤੇ ਅਸਹਿਮਤੀ ਪ੍ਰਗਟ ਕਰਦਿਆਂ, ਇਸ ਨੂੰ ਰੱਦ ਕਰਨ ਦਾ ਸੁਝਾਅ ਦਿੱਤਾ, ਪਰ ਇਸ ਪਵਿੱਤਰ ਆਵਾਜ਼ ਨੂੰ ਅਣਸੁਣਿਆ ਕਰ ਦਿੱਤਾ ਗਿਆ। ਇਸ ਸਮੇਂ ਨਵਾਬ ਮਲੇਰਕੋਟਲਾ ਰੋਸ ਵਜੋਂ ਕਚਹਿਰੀ ਵਿਚੋਂ ਉੱਠ ਕੇ ਚਲੇ ਗਏ। ਉਨ੍ਹਾਂ ਦੇ ਇਸ ਰੋਸ ਦੇ ਪ੍ਰਗਟਾਵੇ ਨੂੰ, ਸਿੱਖ ਜਗਤ ਵੱਡੀ ਸ਼ਰਧਾ ਨਾਲ 'ਹਾਅ ਦਾ ਨਾਅਰਾ' ਨਾਂ ਨਾਲ ਯਾਦ ਕਰਦਾ ਹੈ ਅਤੇ ਸਿੱਖ ਇਤਿਹਾਸ ਵਿੱਚ

ਕੰਧ ਵਿੱਚ ਚਿਣਵਾਉਣ ਦੀ ਘਟਨਾ 25 ਦਸੰਬਰ ਨੂੰ ਵਾਪਰੀ। 27 ਦਸੰਬਰ ਨੂੰ ਤਾਂ ਸਾਹਿਬਜ਼ਾਦਿਆਂ ਦੇ ਸਿਰ ਕਲਮ ਕਰ ਕੇ ਸ਼ਹੀਦੀ ਜਾਮ ਪਿਲਾਏ ਗਏ ਸਨ। ਇਸ ਤੱਥ ਦੀ ਪੁਸ਼ਟੀ ਲਈ ਮਹਾਨ ਵਿਦਵਾਨ ਸ. ਹਰਬੰਸ ਸਿੰਘ ਦੀ ਪੁਸਤਕ, 'ਗੁਰੂ ਗੋਬਿੰਦ ਸਿੰਘ' ਚੋਂ ਹਵਾਲਾ ਦਿੱਤਾ ਜਾ ਸਕਦਾ ਹੈ, "ON THE MORNING OF DECEMBE 27, THEY WERE TAKEN TO THE COURT FOR THE THIRD TIME...., THEY WERE SLAIN IN THE ORDER OF THEIR AGES BY THE SWORD OF A GHILZAI EXECUTIONER."

ਬੇਸ਼ੱਕ ਇਹ 'ਹਾਅ ਦਾ ਨਾਅਰਾ' ਸਾਹਿਬਜ਼ਾਦਿਆਂ ਨੂੰ ਦਿੱਤੇ ਦੰਡ ਦੇ ਫੈਸਲੇ ਨੂੰ ਅਮਲੀ ਰੂਪ ਵਿੱਚ ਕੋਈ ਫਰਕ ਨਹੀਂ ਪਾ ਸਕਿਆ, ਫਿਰ ਵੀ ਨਵਾਬ ਨੇ ਸਿੱਖਾਂ 'ਤੇ ਇਕ ਅਜਿਹਾ ਅਹਿਸਾਨ ਚੜ੍ਹਾ ਦਿੱਤਾ ਹੈ ਜਿਸ ਨੂੰ ਉਤਾਰਨ ਲਈ ਉਹ ਪਿਛਲੇ 310 ਵਰ੍ਹਿਆਂ ਤੋਂ ਯਤਨਸ਼ੀਲ ਹਨ। ਸਿੱਖ ਬੱਚਾ ਜਿੱਥੇ ਹੋਸ਼ ਸੰਭਾਲਦੇ ਹੀ ਸਰਹਿੰਦ ਦਾ ਸਾਕਾ ਕੰਠ ਕਰ ਲੈਂਦਾ ਹੈ ਉੱਥੋਂ 'ਹਾਅ ਦਾ ਨਾਅਰਾ' ਵੀ ਉਸ ਦੇ ਨਰਮ ਮਨ 'ਤੇ ਡੂੰਘਾ ਉਕਰਿਆ ਜਾਂਦਾ ਹੈ।

ਗੁਰੂ ਗੋਬਿੰਦ ਸਿੰਘ ਸਮੇਤ ਸਮੁੱਚਾ ਸਿੱਖ ਜਗਤ ਇਸ ਜ਼ੁਲਮ ਦਾ ਬਦਲਾ ਲੈਣ ਲਈ ਸਹੀ ਸਮੇਂ ਦੀ ਉਡੀਕ ਕਰਨ ਲੱਗਾ। ਅੰਤ, ਸੰਨ 1710 ਈ: ਵਿੱਚ ਸਿੱਖਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਦੀ ਕਮਾਨ ਹੇਠ ਸਰਹਿੰਦ ਤੋਂ 12 ਕੋਹ ਦੀ ਵਿੱਥ 'ਤੇ ਚੱਪੜਚਿੜੀ ਦੇ ਮੈਦਾਨ ਵਿੱਚ ਇਕ ਫੈਸਲਾਕੁਨ ਜੰਗ ਲੜੀ। ਇਸ ਜੰਗ ਵਿੱਚ ਸੂਬੇਦਾਰ ਵਜ਼ੀਰ ਖਾਂ ਮਾਰਿਆ ਗਿਆ। ਬਾਬਾ ਬੰਦਾ ਸਿੰਘ ਬਹਾਦਰ ਦੇ ਇਕ ਉੱਘੇ ਜਰਨੈਲ ਫਤਹਿ ਸਿੰਘ ਨੇ ਖੰਡੇ ਦੇ ਇਕੋ ਵਾਰ ਨਾਲ ਸੂਬੇਦਾਰ ਵਜ਼ੀਰ ਖਾਂ ਨੂੰ ਗਰਦਨ ਤੋਂ ਲੈ ਕੇ ਲੱਕ ਤੱਕ ਦੋਫਾੜ ਕਰ ਦਿੱਤਾ ਸੀ। (ਕੁੱਝ ਇਤਿਹਾਸਕਾਰਾਂ ਦਾ ਵਿਚਾਰ ਹੈ ਕਿ ਸੂਬੇਦਾਰ ਦੀ ਮੌਤ ਕਿਸੇ ਸਿੰਘ ਦੇ ਤੀਰ ਨਾਲ ਹੋਈ।)

ਬਦਲਾ ਲੈਣ ਦੀ ਗੱਲ ਤਾਂ ਮੁੱਕ ਗਈ। ਹੁਣ ਦੇਖਣਾ ਹੈ ਕਿ ਸਿੱਖ ਜਗਤ ਨੇ 'ਹਾਅ ਦੇ ਨਾਅਰੇ' ਦਾ ਮੁੱਲ ਚੁਕਾਇਆ। 18ਵੀਂ ਸਦੀ ਸਿੱਖਾਂ ਦੇ ਇਮਤਿਹਾਨ ਦਾ ਸਮਾਂ ਸੀ। ਸਿੱਖਾਂ ਨੂੰ ਕੁਠਾਲੀ ਵਿੱਚ ਪਾ ਕੇ ਪਰਖਿਆ ਜਾਣ ਲੱਗਾ। ਮੁਗਲ ਹਕੂਮਤ ਨੇ ਜੀਅ ਭਰ ਕੇ ਜ਼ੁਲਮ ਢਾਹੇ। ਅੰਤ, ਮੁਗਲ ਰਾਜ ਆਪਣੇ ਹੀ ਪਾਪਾਂ ਦੇ ਭਾਰ ਹੇਠ ਦਬਣ ਲੱਗਾ ਅਤੇ ਸਿੱਖਾਂ ਦੀ ਚੜ੍ਹਤ ਹੋਣ ਲੱਗੀ। ਇਸੇ ਚੜ੍ਹਤ ਦੌਰਾਨ ਸਿੱਖ, ਸੰਨ 1783 ਵਿੱਚ ਲਾਲ ਕਿਲ੍ਹੇ ਵਿੱਚ ਦਾਖਲ ਹੋ ਗਏ ਅਤੇ ਦੀਵਾਨੇ-ਆਮ ਵਿੱਚ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੇ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ। (ਸਿੱਖਾਂ ਨੇ ਇਕ ਵੇਰ ਸ. ਬਘੇਲ ਸਿੰਘ ਦੀ ਕਮਾਨ ਹੇਠ ਵੀ ਦਿੱਲੀ ਨੂੰ ਫਤਹਿ ਕੀਤਾ ਸੀ)। ਸਿੱਖ ਪੰਜਾਬ ਦੇ ਮਾਲਕ ਬਣ ਗਏ। ਫਿਰ ਇਕ ਸਮਾਂ ਆਇਆ ਜਦੋਂ ਕੈਥਲ/ਕਰਨਾਲ ਤੋਂ ਲੈ ਕੇ ਦੱਰਾ ਖੈਬਰ ਤੱਕ ਸਿੱਖਾਂ ਦਾ ਬੋਲ-ਬਾਲਾ ਸੀ। (ਰਿਆਸਤ ਕੈਥਲ ਦੇ ਆਖਰੀ ਰਾਜੇ, ਭਾਈ ਉਦੈ ਸਿੰਘ ਦਾ ਕਿਲ੍ਹਾ ਅੱਜ ਵੀ ਸਿੱਖ ਚੜ੍ਹਤ ਦੀ ਯਾਦ ਨੂੰ ਸਾਂਭੀ ਬੈਠਾ ਹੈ।)

ਪਰ 'ਹਾਅ ਦੇ ਨਾਅਰੇ' ਦਾ ਸਤਿਕਾਰ ਕਰਦਿਆਂ ਕਿਸੇ ਵੀ ਸਿੱਖ ਸਰਦਾਰ ਜਾਂ ਮਿਸਲਦਾਰ ਨੇ ਨਵਾਬ ਮਲੇਰਕੋਟਲਾ ਵੱਲ 'ਅੱਖ ਭਰ ਕੇ ਦੇਖਣ' ਦੀ ਹਿੰਮਤ ਨਹੀਂ ਕੀਤੀ, ਬਲਕਿ ਸਦਾ ਉਸ ਨੂੰ ਉਸ ਦੇ ਵੰਸ਼ ਨੂੰ ਸਨਮਾਨਤ ਕਰਦੇ ਰਹੇ। ਇਸ ਤਰ੍ਹਾਂ ਸਿੱਖ ਰਿਆਸਤਾਂ ਵਿੱਚ ਘਿਰੀ ਇਹ ਮੁਸਲਮਾਨ ਰਿਆਸਤ ਸੰਨ 1948 ਈ: ਤੱਕ ਕਾਇਮ ਰਹੀ ਅਤੇ ਨਵਾਬ ਸ਼ੇਰ ਮੁਹੰਮਦ ਖਾਂ ਦੀ ਵੰਸ਼ ਧੌਣ ਉੱਚੀ ਕਰ ਕੇ ਰਾਜ ਕਰਦੀ ਰਹੀ। ਜਾਂ ਇਉਂ ਕਹਿ ਲਵੋ ਕਿ ਸਿੱਖਾਂ ਨੇ ਨਵਾਬ ਮਲੇਰਕੋਟਲਾ ਨੂੰ ਇਕ 'ਹਾਅ ਦੇ ਨਾਅਰੇ' ਬਦਲੇ ਲਗਭਗ ਦੋ ਸਦੀਆਂ ਦਾ ਰਾਜ ਬਖਸ਼ਿਆ।

ਇਹ ਉਸ 'ਹਾਅ ਦੇ ਨਾਅਰੇ' ਦਾ ਹੀ ਚਮਤਕਾਰ ਹੈ ਕਿ ਅੱਜ ਵੀ ਮਲੇਰਕੋਟਲਾ ਸ਼ਹਿਰ ਅਤੇ ਉਸ ਦੇ ਆਲੇ-ਦੁਆਲੇ ਦੇ ਪਿੰਡ ਮੁਸਲਮਾਨਾਂ ਦਾ ਗੜ੍ਹ ਹਨ।

'ਹਾਅ ਦੇ ਨਾਅਰੇ' ਦੀ ਦਾਸਤਾਨ ਦਾ ਸਬਕ, ਹਰ ਸਿੱਖ, ਅੰਤਰ ਪ੍ਰੇਰਣਾ ਸਦਕਾ ਆਪਣੇ ਬੱਚਿਆਂ ਨੂੰ ਛੋਟੀ ਉਮਰੇ ਹੀ ਦੇਣਾ ਸ਼ੁਰੂ ਕਰ ਦਿੰਦਾ ਹੈ। ਅਜਿਹਾ ਕਰ ਕੇ ਸ਼ਾਇਦ ਉਹ ਅਚੇਤ ਹੀ ਇਸ ਅਹਿਸਾਨ ਦੇ ਭਾਰ ਨੂੰ ਬੱਚਿਆਂ ਨਾਲ ਸਾਂਝਾ ਕਰਕੇ, ਹੌਲਾ ਕਰਨ ਦਾ ਯਤਨ ਕਰ ਰਿਹਾ ਹੁੰਦਾ ਹੈ। ਗੱਲ ਕੀ, ਸਿੱਖ ਮਾਨਸਿਕਤਾ ਕਦੇ ਇਸ ਅਹਿਸਾਨ ਨੂੰ ਭੁਲਾ ਨਹੀਂ ਸਕੇਗੀ ਸਿੱਖ, ਨਵਾਬ ਮਲੇਰਕੋਟਲਾ ਦੇ ਹਮੇਸ਼ਾ ਰਿਣੀ ਰਹਿਣਗੇ।

---- 0 ---- *9217845812*

ਲੜੀਵਾਰ

# ਗੁਰਬਖ਼ਸ਼ ਸਿੰਘ 'ਕੇਸਰੀ'

(1881-1958)

ਸੰਖੇਪ ਜੀਵਨ ਅਤੇ ਰਚਨਾਵਾਂ ਦਾ ਬਿਓਰਾ

ਡਾ: ਕਰਨੈਲ ਸਿੰਘ ਸੋਮਲ

*ਗਿਆਨੀ ਦਿੱਤ ਸਿੰਘ ਬਾਰੇ ਪੜ੍ਹਦਿਆਂ ਦੋ ਤਿੱਕੜੀਆਂ ਸਾਡਾ ਧਿਆਨ ਖਿੱਚਦੀਆਂ ਹਨ। ਦੋਹਾਂ ਤਿੱਕੜੀਆਂ ਦੀ ਸਾਂਝੀ ਕੜੀ ਹਨ ਗਿਆਨੀ ਦਿੱਤ ਸਿੰਘ। ਪਹਿਲੀ ਤਿੱਕੜੀ ਗਿਆਨੀ ਦਿੱਤ ਸਿੰਘ, ਪ੍ਰੋ. ਗੁਰਮੁਖ ਸਿੰਘ ਅਤੇ ਭਾਈ ਜਵਾਹਰ ਸਿੰਘ ਦੀ ਸੀ। ਦੂਜੀ ਤਿੱਕੜੀ ਵਿੱਚ ਹਨ ਗਿਆਨੀ ਦਿੱਤ ਸਿੰਘ ਅਤੇ ਉਨ੍ਹਾਂ ਦੇ ਦੋ ਸ਼ਰਧਾਲੂ ਯਾਅਨੀ ਉਨ੍ਹਾਂ ਦੇ ਪਦ ਚਿੰਨ੍ਹਾਂ ਉੱਤੇ ਚੱਲਣ ਵਾਲੇ ਭਾਈ ਤਖ਼ਤ ਸਿੰਘ ਅਤੇ ਗੁਰਬਖਸ਼ ਸਿੰਘ ਕੇਸਰੀ। ਅਗਲੇ ਪੰਨਿਆਂ ਉੱਤੇ ਕੇਸਰੀ ਜੀ ਬਾਰੇ ਸੰਖੇਪ ਜਾਣਕਾਰੀ ਦਿੱਤੀ ਗਈ ਹੈ।*

2. ਗੁਰੂ ਸੰਗਤ ਮਹਿੰਮਾ'' ਬਾਰੇ:

''ਖਾ: ਜੀ ਦੇ ਹਰ ਖਾਸੋ ਆਮ ਜੋੜ ਮੇਲਾਂ (ਜੋੜ-ਮੇਲਿਆਂ-ਸੰਪਾ:) ਪਰ ਪੜ੍ਹਨੇ ਯੋਗ ਹੈ ਜਿਸ ਵਿਚ ਗੁਰੂ ਜੀ ਦੇ ਉਪਕਾਰ, ਗੁਰੂ ਖਾਲਸੇ ਜੀ ਦੀ ਮਹਿੰਮਾ ਅਰ ਇਕੱਤ੍ਰ ਹੋਈ ਸੰਗਤ ਦਾ ਧੰਨਜਵਾਦ ਵਰਨਨ ਕੀਤਾ ਗਿਆ ਹੈ।''

(ਸੰਪਾਦਕੀ ਨੋਟ- ਇਹ ਪੁਸਤਕ ਕਿਤੇ ਵੀ ਵੇਖਣ ਨੂੰ ਨਹੀਂ ਮਿਲੀ। ਇਸ ਲਈ ਇਹ ਵੀ ਨਹੀਂ ਪਤਾ ਕਿ ਇਹ ਕਿਹੜੀ ਵਿਧਾ ਵਿੱਚ ਹੈ। ਪੁਸਤਕ ਦੇ ਨਾਂ ਵਿੱਚ 'ਮਹਿੰਮਾ' ਸ਼ਬਦ-ਜੋੜ ਕੇਸਰੀ ਜੀ ਦੇ ਹਨ)

3. ਗੁਰ ਦਰਸ਼ਨ ਦੀ ਸਿੱਕ '' ਬਾਰੇ:

'' ਸਤਿਗੁਰਾਂ ਦੇ ਪ੍ਰੇਮ ਵਿਚ ਮਨ ਨੇ ਜੋ ਤਰਲੇ ਕੀਤੇ ਹਨ ਬਾਰਾਂ ਮਾਸੇ ਦੀ ਸ਼ਕਲ ਵਿਚ ਉਨ੍ਹਾਂ ਦਾ ਦਿਲ ਖਿਚਵਾਂ ਨਜ਼ਾਰਾ ਹੈ।''

(ਸੰਪਾਦਕੀ ਨੋਟ- ਇਹ ਪੁਸਤਕ ਕਿਤੇ ਵੀ ਵੇਖਣ ਨੂੰ ਨਹੀਂ ਮਿਲੀ। ਇਸ ਲਈ ਇਹ ਵੀ ਨਹੀਂ ਪਤਾ ਕਿ ਇਹ ਕਿਹੜੀ ਵਿਧਾ ਵਿੱਚ ਹੈ।)

4. ਨਿਕੀਆਂ ਜਿੰਦਾਂ ਤੇ ਵਡੇ ਸਾਕੇ '' ਬਾਰੇ:

ਇਸ ਰਚਨਾ ਵਿੱਚ ਦਸਵੇਂ ਗੁਰੂ ਜੀ ਦੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਵਰਣਨ ਹੈ। ਇਸ ਵਿੱਚ ਸਿੱਖ ਜਗਤ ਦੇ ਹਿਰਦੇ ਵਿੱਚ ਵੱਸੇ ਤਿੰਨ ਪਵਿੱਤਰ ਸਥਾਨਾਂ ਦਾ ਵਿਸ਼ੇਸ਼ ਜ਼ਿਕਰ ਹੈ। ਪਹਿਲਾ ਅਨੰਦਪੁਰ ਸਾਹਿਬ ਦੀ ਧਰਤੀ ਹੈ ਜਿਸ ਨੂੰ ਖ਼ਾਲਸੇ ਦੀ ਜਨਮ-ਭੂਮੀ ਕਿਹਾ ਜਾਂਦਾ ਹੈ। ਪਹਾੜੀ ਰਾਜੇ ਅਤੇ ਉਨ੍ਹਾਂ ਦੀ ਮਦਦ ਲਈ ਮੁਗ਼ਲ ਬਾਦਸ਼ਾਹ ਔਰੰਗਜ਼ੇਬ ਦੇ ਹੁਕਮ ਅਨੁਸਾਰ ਲਾਹੌਰ ਅਤੇ ਸਰਹੰਦ ਦੇ ਸੂਬਿਆਂ ਦੀਆਂ ਫ਼ੌਜਾਂ, ਗੁਰੂ ਜੀ ਦੀਆਂ ਵੈਰੀ ਬਣ ਗਈਆਂ। ਉਨ੍ਹਾਂ ਨੇ 1701 ਈ. ਵਿੱਚ ਆਨੰਦਪੁਰ ਉੱਤੇ ਹਮਲਾ ਕੀਤਾ। ਤਿੰਨ ਸਾਲਾਂ ਤੀਕ ਗੁਰੂ ਜੀ ਦੇ ਸਿੱਖ ਇਨ੍ਹਾਂ ਹਮਲਿਆਂ ਦਾ ਬਹਾਦਰੀ ਨਾਲ ਮੁਕਾਬਲਾ ਕਰਦੇ ਰਹੇ। ਵੈਰੀਆਂ ਨੇ ਕਿਲ੍ਹੇ ਅੰਦਰ ਰਸਦ ਪਾਣੀ ਆਦਿ ਜਾਣ ਤੋਂ ਰੋਕ ਦਿੱਤਾ। ਦੂਜੇ ਬੰਨੇ ਗੁਰੂ ਜੀ ਨੂੰ ਭਰੋਸਾ ਦਿੱਤਾ ਕਿ ਜੇਕਰ ਉਹ ਆਨੰਦਪੁਰ ਛੱਡ ਦੇਣ ਤਾਂ ਉਨ੍ਹਾਂ ਨੂੰ ਸੁਰੱਖਿਅਤ ਜਾਣ ਦਿੱਤਾ ਜਾਵੇਗਾ। ਗੁਰੂ ਜੀ ਨੇ ਇਸ ਇਕਰਾਰ ਉੱਤੇ ਯਕੀਨ ਕਰਦਿਆਂ 1705 ਈਸਵੀ ਵਿੱਚ ਇਹ ਸਥਾਨ ਛੱਡਣ ਦਾ ਫ਼ੈਸਲਾ ਕੀਤਾ। ਐਪਰ ਵੈਰੀਆਂ ਦੀਆਂ ਕਸਮਾਂ ਖਾਧੀਆਂ ਝੂਠੀਆਂ ਸਾਬਤ ਹੋਈਆਂ ਜਦੋਂ ਸਰਸਾ ਨਦੀ ਦੇ ਕੰਢੇ ਉਨ੍ਹਾਂ ਦੀ ਭਾਰੀ ਫ਼ੌਜ ਨੇ ਹਮਲਾ ਕਰ ਦਿੱਤਾ। ਕਹਿਰ ਦੀ ਸਰਦੀ , ਹਨੇਰਾ ਅਤੇ ਉੱਤੋਂ ਬਾਰਿਸ਼, ਗੁਰੂ ਜੀ ਅਤੇ ਉਨ੍ਹਾਂ ਦੇ ਸਿੱਖਾਂ ਨੇ ਵੈਰੀਆਂ ਦਾ ਡਟ ਕੇ ਮੁਕਾਬਲਾ ਕੀਤਾ। ਸਰਸਾ ਨਦੀ ਦੇ ਹੜ੍ਹ ਵਿੱਚ ਗੁਰੂ ਜੀ ਦਾ ਸਾਮਾਨ ਅਤੇ ਅਣਮੁੱਲੀਆਂ ਹੱਥ ਲਿਖਤਾਂ ਰੁੜ੍ਹ ਗਈਆਂ। ਜਿਸ ਥਾਂ ਅੱਜ ਕੱਲ੍ਹ ਗੁਰਦਵਾਰਾ ਪਰਿਵਾਰ ਵਿਛੋੜਾ ਹੈ, ਉਸ ਥਾਂ ਗੁਰੂ ਜੀ ਦੇ ਪਰਿਵਾਰ ਦੇ ਕੁਝ ਮੈਂਬਰ ਉਨ੍ਹਾਂ ਤੋਂ ਵਿਛੜ ਗਏ। ਗੁਰੂ ਜੀ ਆਪਣੇ ਦੋ ਵੱਡੇ ਸਾਹਿਬਜ਼ਾਦਿਆਂ ਅਤੇ ਚਾਲੀ ਕੁ ਸਿਦਕਵਾਨ ਸਿੰਘਾਂ ਦੇ ਨਾਲ ਚਮਕੌਰ ਦੀ ਕੱਚੀ ਗੜ੍ਹੀ ਵਿੱਚ ਆ ਟਿਕਾਣਾ ਬਣਾਉਂਦੇ ਹਨ। ਵੈਰੀਆਂ ਦੀ ਭਾਰੀ ਫ਼ੌਜ ਨੇ ਜੋ ਕਿ ਪਿੱਛਾ ਕਰਦੀ ਆ ਰਹੀ ਸੀ, ਚਮਕੌਰ ਦੀ ਗੜ੍ਹੀ ਨੂੰ ਆ ਘੇਰਾ ਪਾ ਲਿਆ। ਇਸ ਲੜਾਈ ਵਿੱਚ 22 ਦਸੰਬਰ 1705 ਨੂੰ ਗੁਰੂ ਜੀ ਦੇ ਦੋ ਸਾਹਿਬਜ਼ਾਦੇ ਅਜੀਤ ਸਿੰਘ ਅਤੇ ਜੁਝਾਰ ਸਿੰਘ, ਤਿੰਨ ਪਿਆਰੇ ਅਤੇ ਹੋਰ ਸਿੰਘ ਸ਼ਹੀਦ ਹੋ ਗਏ।

ਓਧਰ ਗੁਰੂ ਜੀ ਦੇ ਦੋ ਛੋਟੇ ਸਾਹਿਬਜ਼ਾਦੇ ਜ਼ੋਰਾਵਰ ਸਿੰਘ ਅਤੇ ਫ਼ਤਹਿ ਸਿੰਘ ਅਤੇ ਮਾਤਾ ਗੁਜਰੀ ਜੀ ਆਪਣੇ ਇੱਕ ਪੁਰਾਣੇ ਸੇਵਾਦਾਰ ਗੰਗੂ ਉੱਤੇ ਵਿਸ਼ਵਾਸ ਕਰਕੇ ਉਸ ਦੇ ਨਾਲ ਕਸਬਾ ਮੋਰਿੰਡਾ ਦੇ ਨੇੜੇ ਉਸ ਦੇ ਪਿੰਡ ਸਹੇੜੀ ਪਨਾਹ ਲੈਂਦੇ ਹਨ। ਐਪਰ ਗੰਗੂ ਵਿਸ਼ਵਾਸਘਾਤ ਕਰਦਿਆਂ ਉਨ੍ਹਾਂ ਨੂੰ ਮੋਰਿੰਡਾ ਦੇ ਕੋਤਵਾਲ ਕੋਲ ਗ੍ਰਿਫ਼ਤਾਰ ਕਰਵਾ ਦਿੰਦਾ ਹੈ। ਅੱਗੇ ਸਰਹਿੰਦ ਦਾ ਸੂਬੇਦਾਰ ਵਜ਼ੀਰ ਖਾਂ ਸਾਹਿਬਜ਼ਾਦਿਆਂ ਨੂੰ ਜਿਊਂਦਿਆਂ ਹੀ ਨੀਹਾਂ ਵਿੱਚ ਚਿਣਵਾਉਣ ਦਾ ਹੁਕਮ ਦਿੰਦਾ ਹੈ। 27 ਦਸੰਬਰ 1705 ਨੂੰ ਸਾਹਿਬਜ਼ਾਦੇ ਸ਼ਹੀਦੀ ਨੂੰ ਪ੍ਰਾਪਤ ਹੁੰਦੇ ਹਨ। ਉਨ੍ਹਾਂ ਦੇ ਦਾਦੀ, ਮਾਤਾ ਗੁਜਰੀ ਜੀ, ਆਪਣੇ ਪੋਤਰਿਆਂ ਦੀ ਸ਼ਹੀਦੀ ਦਾ ਸਮਾਚਾਰ ਮਿਲਦੇ ਹੀ ਸਵਾਸ ਤਿਆਗ ਦਿੰਦੇ ਹਨ।

ਇਤਿਹਾਸ ਦੀਆਂ ਇਨ੍ਹਾਂ ਤ੍ਰਾਸਦਿਕ ਘਟਨਾਵਾਂ ਬਾਰੇ ਇਤਿਹਾਸਕਾਰਾਂ ਅਤੇ ਸਾਹਿੱਤਕਾਰਾਂ ਨੇ ਬਹੁਤ ਕੁੱਝ ਲਿਖਿਆ ਹੈ। ਢਾਡੀਆਂ ਅਤੇ ਕਵੀਸ਼ਰਾਂ ਨੇ ਇਨ੍ਹਾਂ ਸ਼ਹੀਦਿਆਂ ਨੂੰ ਗਾਂਵਿਆ ਹੈ। ਜਾਪਦਾ ਹੈ ਕਿ ਫਿਰ ਵੀ ਇਨ੍ਹਾਂ ਅਣਹੋਣੀਆਂ ਦੇ ਦਰਦ ਨੂੰ ਪੂਰੀ ਤਰ੍ਹਾਂ ਬਿਆਨ ਨਹੀਂ ਕੀਤਾ ਜਾ ਸਕਿਆ।

ਗੁਰਬਖਸ਼ ਸਿੰਘ ਕੇਸਰੀ ਦਾ ਪਿੰਡ ਇਸੇ ਇਲਾਕੇ ਵਿੱਚ ਪੈਂਦਾ ਹੈ, ਆਨੰਦਪੁਰ , ਚਮਕੌਰ, ਮੋਰਿੰਡਾ ਅਤੇ ਸਰਹਿੰਦ ਉੱਥੋਂ ਕੋਹਾਂ ਦੀ ਵਿੱਥ ਉੱਤੇ ਹੀ ਹਨ। ਬੀਤੇ ਵਿੱਚ ਇਸ ਇਲਾਕੇ ਦੇ ਲੋਕ ਇਨ੍ਹਾਂ ਥਾਂਵਾਂ ਉੱਤੇ ਲਗਦੇ ਸ਼ਹੀਦੀ ਜੋੜ-ਮੇਲਿਆਂ ਉੱਤੇ ਪੈਦਲ ਚੱਲ ਕੇ ਆਪਣੀ ਸ਼ਰਧਾ ਅਤੇ ਸਤਿਕਾਰ ਦਾ ਪ੍ਰਗਟਾਵਾ ਕਰਦੇ ਸਨ। ਕੇਸਰੀ ਜੀ ਨੇ ਦਸਵੇ ਗੁਰੂ ਜੀ ਦੇ ਦੋ ਵੱਡੇ ਅਤੇ ਦੋ ਛੋਟੇ ਸਾਹਿਬਜ਼ਾਦਿਆਂ ਦੀਆਂ ਸ਼ਹੀਦੀਆਂ ਦੇ ਸਾਕੇ ਬਾਰੇ ਇਹ ਰਚਨਾ ਕੀਤੀ। ਉਸ ਦੀ ਇਹ ਰਚਨਾਂ ਇਨ੍ਹਾਂ ਸ਼ਹੀਦੀ ਜੋੜ ਮੇਲਿਆਂ ਉੱਤੇ ਗਾਈ ਜਾਂਦੀ ਸੀ ਅਤੇ ਵੱਡੀ ਗਿਣਤੀ ਵਿੱਚ ਵਿਕਦੀ ਵੀ ਸੀ।

ਨਿੱਕੀਆਂ ਜਿੰਦਾਂ ਤੇ ਵਡੇ ਸਾਕੇ

ਇਸ ਪੁਸਤਕ ਦਾ ਦੂਜਾ ਭਾਗ ਸਾਨੂੰ ਕੇਸਰੀ ਜੀ ਦੇ ਘਰੋਂ ਪ੍ਰਾਪਤ ਹੋਇਆ ਸੀ। ਇਸ ਪੁਸਤਕ ਦੇ ਟਾਈਟਲ ਉੱਤੇ ਦਿੱਤੇ ਹੋਏ ਸ਼ਬਦ ਹਨ:

"ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਲਗੀਧਰ ਮਹਾਰਾਜ ਜੀ ਦੇ ਜਾਨ ਪਰ ਖੇਡਨ ਵਾਲੇ ਚਵ੍ਹਾਂ ਸਾਹਿਬਜ਼ਾਦਿਆਂ ਦਾ ਬੀਰਤਾ ਦਾ ਪੁੰਜ ਠੇਠ ਪੰਜਾਬੀ ਜ਼ਬਾਨ ਵਿਚ ਦਿਲ ਹਿਲਾ ਦੇ ਣ ਵਾਲਾ ਸਾਕਾ।" ਅੱਗੇ ਇਹ ਵੀ ਲਿਖਿਆ ਹੈ ਕਿ "ਮੇ ਰੇ ਕਈ ਮਿੱਤ੍ਰਾਂ ਨੇ...ਮੈਨੂੰ ਪ੍ਰੇਰਿਆ ਅਰ ਮਜਬੂਰ ਕੀਤਾ ਕਿ ਮੈਂ ਸ੍ਰੀ ਗੁਰੂ ਕਲਗੀਧਰ ਮਹਾਰਾਜ ਦੇ ਸਾਹਿਬਜ਼ਾਦਿਆਂ ਦਾ ਯੁੱਧ ਵਿਚ ਸ਼ਹੀਦ ਹੋਣਾ ਕੋਰੜੇ ਛੰਦਾਂ ਵਿਚ ਰਚਾਂ।"

ਅੱਗੇ ਲਿਖਿਆ ਹੈ: ਕ੍ਰਿਤ

ਗੁਰਬਖ਼ਸ਼ ਸਿੰਘ ਮੈਨੇਜਰ,

ਦਿਤ ਸਿੰਘ ਕੰਨਿਆ ਪਾਠਸ਼ਾਲਾ ਰੋਪੜ

ਜਿਸਨੂੰ ਸੂਬੇਦਾਰ ਮੇਜਰ ਬਾਲ ਸਿੰਘ ਜੀ ਪ੍ਰੈਜੀਡੈਂਟ ਖਾਲਸਾ ਦੀਵਾਨ ਮਲਾਯਾ ਨੇ ਧਰਮ ਪਰਚਾਰ ਹਿਤ ਵਜ਼ੀਰ ਹਿੰਦ ਪ੍ਰੈਸ ਅੰਮਰਤਸਰ ਵਿਚ ਭਾਈ ਬਹਾਦਰ ਸਿੰਘ ਮੈਨੇ ਜਰ ਦੇ ਯਤਨ ਨਾਲ ਛਪਵਾਇਆ।

ਇਸ ਤੋਂ ਇਹ ਵੀ ਸਪਸ਼ਟ ਹੁੰਦਾ ਹੈ ਕਿ ਇਹ ਰਚਨਾ ਉਦੋਂ ਲਿਖੀ ਗਈ ਜਦੋਂ ਕੇਸਰੀ ਜੀ ਦਿੱਤ ਸਿੰਘ ਕੰਨਯਾ ਪਾਠਸ਼ਾਲਾ ਰੋਪੜ ਚਲਾ ਰਹੇ ਸਨ। ਇਹ ਸਮਾਂ 1908 ਦੇ ਨੇੜੇ-ਤੇੜੇ ਦਾ ਹੈ।

ਇਸ ਪੁਸਤਕ ਦੀ 2 ਦਸੰਬਰ 1909 ਦੀ ਛਾਪ ਵਿੱਚ ਦਰਜ ਹੈ ਕਿ ਇਸ ਦੀਆਂ ਪਹਿਲੀ ਵਾਰ ਇਕ ਹਜ਼ਾਰ ਕਾਪੀਆਂ ਛਪੀਆਂ। 'ਸੰਖਿਆ ਕੋਸ਼' ਦੀ ਉਥਾਨਕਾ ਵਿੱਚ ਅਜਮੇਰ ਸਿੰਘ ਐਮ. ਏ. ਨੇ ਇਸ ਪੁਸਤਕ ਬਾਰੇ ਲਿਖਿਆ ਹੈ,"ਇਹ ਪੁਸਤਕ ਕਿੱਸੇ ਦੀ ਸ਼ਕਲ ਵਿਚ ਵੱਡੇ ਆਕਾਰ ਦੀ, ਲਗ ਭਗ 300 ਸਫੇ ਦੀ ਛਪੀ ਸੀ, ਬਹੁਤ ਪ੍ਰਚਲਿਤ ਹੋਈ। ਇਸ ਦੀਆਂ ਹੁਣ ਤਕ 6 ਐਡੀਸ਼ਨਾਂ ਛਪ ਚੁੱਕੀਆਂ ਹਨ।"

ਡਾ. ਤੇਜਵੰਤ ਮਾਨ ਨੇ ਇਸ ਰਚਨਾ ਨੂੰ "ਕਿੱਸਾ ਕਾਵਿ ਪਰੰਪਰਾ ਅਧੀਨ" ਰਚਿਆ ਦੱਸਿਆ ਹੈ।

'ਸੱਤ ਸਾਦਿਕ' ਪੁਸਤਕ ਦੇ ਅੰਤ ਉੱਤੇ ਲਾਹੌਰ ਤੋਂ ਛਪਦੇ ਉਰਦੂ ਅਖਬਾਰ 'ਸ਼ੇਰੇ ਪੰਜਾਬ' ਵਿੱਚ ਛਪੇ 'ਨਿਕੀਆਂ ਜਿੰਦਾਂ ਤੇ ਵਡੇ ਸਾਕੇ' ਦੇ ਇੱਕ ਰੀਵਿਊ ਦੀਆਂ ਇਹ ਸਤਰਾਂ ਦਿੱਤੀਆਂ ਹੋਈਆਂ ਹਨ।

ਰੀਵਿਊ ਉਰਦੂ ਅਖਬਾਰ ਸ਼ੇਰੇ ਪੰਜਾਬ ਲਾਹੌਰ

ਪੰਜਾਬੀ ਕੇ ਮਸ਼ਹੂਰ ਸ਼ਾਇਰ ਭਾਈ ਗੁਰਬਖ਼ਸ਼ ਸਿੰਘ ਸਾਹਿਬ ਐਡੀਟਰ ਦਿੱਤ ਸਿੰਘ ਮੈਗੇਜ਼ੀਨ ਰੋਪੜ ਨੇ ਦਸ਼ਮੇਸ਼ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕੇ ਧਰਮ ਰਖਸ਼ਕ ਸਪੂਤੋਂ ਕੀ ਕੁਰਬਾਨੀਓਂ ਕਾ ਤਜ਼ਕਰਾ ਨਿਹਾਇਤ ਦਰਦਨਾਕ ਔਰ ਵਲਵਲਾ ਅੰਗੇਜ਼ ਪੰਜਾਬੀ (ਗੁਰਮੁਖੀ) ਨਜ਼ਮ ਮੇਂ ਲਿਖਾ ਹੈ। ਏਕ ਏਕ ਬੰਦ ਕੇ ਪੜ੍ਹਨੇ ਸੇ ਆਂਖੋਂ ਸੇ ਆਂਸੂਓਂ ਕਾ ਸੈਲਾਬ ਰਵਾਂ ਹੋ ਜਾਤਾ ਹੈ। ਸਾਹਿਬ ਅਜੀਤ ਸਿੰਘ, ਜੁਝਾਰ ਸਿੰਘ,

ਕੁਰਬਾਨੀਓਂ ਕੇ ਤਜ਼ਕੇਰ ਕਾ ਭਾਈ ਗੁਰਬਖਸ਼ ਜੀ ਕੀ ਕਲਮ ਸੇ ਨਿਕਲਨਾ ਸੋਨੇ ਪਰ ਸੋਹਾਗੇ ਸੇ ਬੜ੍ਹ ਕਰ ਖੁਸ਼ਨੁਮਾ ਮਾਲੂਮ ਹੋਤਾ ਹੈ।....

ਨੋਟ-ਇਹ ਪੁਸਤਕ ਦੋ ਆਕਾਰਾਂ ਵਿੱਚ ਮਿਲਦੀ ਹੈ। ਇੱਥੇ ਅਸੀਂ ਵਾਧੇ ਵਾਲੀ ਵੱਡੇ ਆਕਾਰ ਦੀ ਪੁਸਤਕ ਨੂੰ ਪੁਨਰ ਪ੍ਰਕਾਸ਼ਿਤ ਕੀਤਾ ਜਾਂਦਾ ਹੈ।

5. ਫਤਹਿ ਪ੍ਰਬੋਧ ਬਾਰੇ

'ਨਿਕੀਆਂ ਜਿੰਦਾਂ ਤੇ ਵਡੇ ਸਾਕੇ' ਦੇ ਅੰਤ ਵਿੱਚ 'ਫਤਿਹ ਪ੍ਰਬੋਧ' ਪੁਸਤਕ ਦੇ ਛੇਤੀ ਤਿਆਰ ਹੋਣ ਅਤੇ ਛਪ ਕੇ ਪਾਠਕਾਂ ਦੀ ਦ੍ਰਿਸ਼ਟੀਗੋਚਰ ਹੋਣ ਬਾਰੇ ਸੂਚਨਾ ਹੈ। ਇਸ ਨੂੰ 'ਟ੍ਰੈਕਟ' ਆਖਿਆ ਗਿਆ ਹੈ।

ਸਾਨੂੰ ਇਹ ਰਚਨਾ ਵੇਖਣ ਨੂੰ ਨਹੀਂ ਮਿਲੀ। ਇਸ ਲਈ, ਕੁਝ ਨਹੀਂ ਪਤਾ ਕਿ ਇਹ ਕਵਿਤਾ ਵਿੱਚ ਹੈ ਕਿ ਵਾਰਤਕ ਵਿੱਚ।

6. ਪੁਜਾਰੀ ਪ੍ਰਬੋਧ ''ਬਾਰੇ

'ਨਿਕੀਆਂ ਜਿੰਦਾਂ ਤੇ ਵਡੇ ਸਾਕੇ' ਦੇ ਅੰਤ ਵਿੱਚ 'ਪੁਜਾਰੀ ਪ੍ਰਬੋਧ' ਪੁਸਤਕ ਦੇ ਛੇਤੀ ਤਿਆਰ ਹੋਣ ਅਤੇ ਛਪ ਕੇ ਪਾਠਕਾਂ ਦੀ ਦ੍ਰਿਸ਼ਟੀਗੋਚਰ ਹੋਣ ਬਾਰੇ ਸੂਚਨਾ ਹੈ। ਇਸ ਨੂੰ 'ਟ੍ਰੈਕਟ' ਆਖਿਆ ਗਿਆ ਹੈ। ਮਨੋਹਰ ਮੰਤ੍ਰ ਪੁਸਤਕ ਦੇ ਅੰਤ ਵਿੱਚ ਇਸ ਪੁਸਤਕ ਦੇ ਛਪੇ ਹੋਏ ਹੋਣ ਬਾਰੇ ਸੂਚਨਾ ਹੈ। ਨਾਲ ਹੀ ਇਸ ਦੇ ਮਿਲਣ ਦਾ ਪਤਾ 'ਗੁਰਬਖਸ਼ ਸਿੰਘ ਐਡੀਟਰ ਦਿੱਤ ਸਿੰਘ ਮੈਗਜ਼ੀਨ ਰੋਪੜ' ਲਿਖਿਆ ਹੈ।

ਕੇਸਰੀ ਜੀ ਵੱਲੋਂ ਦਿੱਤੀ ਉਪਰੋਕਤ ਸੂਚਨਾ ਤੋਂ ਅਨੁਮਾਨ ਹੁੰਦਾ ਹੈ ਕਿ ਇਹ ਪੁਸਤਕ 1908 ਤੋਂ ਪਿੱਛੋਂ ਤਿਆਰ ਹੋਈ ਹੈ। 'ਮਨੋਹਰ ਮੰਤ੍ਰ' ਪੁਸਤਕ ਦੇ ਅੰਤ ਉੱਤੇ ਕੇਸਰੀ ਜੀ ਦੀ ਪੁਸਤਕ 'ਪੁਜਾਰੀ ਪ੍ਰਬੋਧ' ਦਾ ਵੀ ਇਸ਼ਤਿਹਾਰ ਹੈ। ਲਿਖਿਆ ਹੈ-'' ਇਹ ਇੱਕ ਬਹੁਤ ਹੀ ਉੱਤਮ ਪੁਸਤਕ ਹੈ, ਇਸ ਵਿੱਚ ਕਈ ਇਕ ਗੁਰਮੁਤ ਅਸੂਲਾਂ ਪਰ ਚੰਗੀ ਰੋਸ਼ਨੀ ਪਾਈ ਗਈ ਹੈ।'' ਇਸ ਪੁਸਤਕ ਦੀ ਇੱਕ ਕਾਪੀ ਭਾਸ਼ਾ ਵਿਭਾਗ ਪਟਿਆਲਾ ਦੀ ਲਾਇਬ੍ਰੇਰੀ ਵਿੱਚ ਹੈ। ਇਸ ਉੱਤੇ ਇਸ ਦਾ ਛਪਣ ਕਾਲ ਨਵੰਬਰ 1911 ਹੈ। ਇਹ ਉਹ ਸਮਾਂ ਹੈ ਜਦੋਂ ਕੇਸਰੀ ਜੀ ਰੋਪੜ ਤੋਂ ਗਿਆਨੀ ਦਿੱਤ ਸਿੰਘ ਦੀ ਯਾਦ ਵਿੱਚ ਮੈਗਜ਼ੀਨ ਕੱਢ ਰਹੇ ਸਨ।

ਇਸ ਪੁਸਤਕ ਦਾ ਦੂਜਾ ਨਾਂ ਹੈ 'ਮਨੋਹਰ ਬਾਗ ਦੇ ਗੰਦੇ ਫਲ' ਹੈ। ਇਸ ਸੰਬੰਧੀ ਪੁਸਤਕ ਵਿੱਚ ਆਈਆਂ ਇਹ ਤੁਕਾਂ ਕੇਂਦਰੀ ਭਾਵ ਨੂੰ ਪ੍ਰਗਟਾਉਂਦੀਆਂ ਹਨ੍

ਖਲਕ ਖਾਲਕ ਦੀ ਦੁਖੀ ਅਪਾਰ। ਖ਼ਾਲਕ ਨੇ ਫਿਰ ਸੁਣੀ ਪੁਕਾਰ।

ਗੁਰੂ ਨਾਨਕ ਜਗ ਮਾਹਿ ਪਠਾਇਆ। ਜਿਸ ਨੇ 'ਬਾਗ਼ ਮਨੋਹਰ' ਲਾਇਆ।

ਪਾਤਸ਼ਾਹ ਓਹ ਆਪ ਅਕਾਲ। ਮਾਲੀ ਉਸ ਦੇ ਗੁਰ ਕ੍ਰਿਪਾਲ।

ਉਸ ਮਾਲੀ ਦੀ ਮਿਹਨਤ ਦਾ ਫਲ। ਲੱਗੇ ਵੇਖ ਮਨੋਹਰ ਏਹੁਫਲ।

ਪੰਥ ਖਾਲਸਾ ਬਾਗ ਮਨੋਹਰ ਗੁਰ ਨਾਨਕ ਨੇ ਲਾਇਆ।

ਦਸਵੇਂ ਗੁਰ ਤਕ ਪਾਣੀ ਦੇ ਥਾਂ ਸਭ ਨੇ ਖੂਨ ਸਿੰਚਾਇਆ।

ਰੁਖ ਰਾਗ ਦੇ ਦੁਖ ਹਰਨ ਹਿਤ ਰਚੇ ਆਮ ਗੁਰਦ੍ਵਾਰੇ।

ਸਿੱਖ ਇਹਨਾ ਨੂੰ ਫਲ ਹਨ ਲਗੇ ਸ਼ਾਖਾਂ ਪਿੰਡ ਬਨਾਰੇ।

'ਪੁਜਾਰੀ ਪ੍ਰਬੋਧ' ਕੇਸਰੀ ਜੀ ਦੀ ਮਹੱਤਵਪੂਰਨ ਰਚਨਾ ਹੈ। ਇਸ ਵਿੱਚ, ਆਪਣੇ ਹੀ ਧਰਮ ਦੇ ਪੁਜਾਰੀ ਵਰਗ ਵਿਚਲੇ ਮਾੜੇ ਅਨਸਰਾਂ ਦੇ ਖਿਲਾਫ਼ ਬੜੇ ਕਲਾਮਈ ਢੰਗ ਨਾਲ ਲਿਖਿਆ ਹੈ। ਮੁੱਖ ਮੁੱਦਾ ਹੈ ਕਿ ਧਾਰਮਿਕ ਸਥਾਨਾਂ ਉੱਤੇ ਸੇਵਕਾਂ ਵਜੋਂ ਵਿਚਰਦੇ ਕਈ ਲੋਕਾਂ ਦਾ ਆਚਾਰ ਵਿਹਾਰ ਸਿੱਖ ਸਿਧਾਂਤਾਂ ਨਾਲ ਮੇਲ ਨਹੀਂ ਖਾਂਦਾ। ਪੁਸਤਕ ਵਿੱਚ ਦਰਜ ਹੈ ਕਿ ਕੇਸਰੀ ਜੀ ਨੇ 1904 ਵਿੱਚ ਇੱਕ ਪ੍ਰਸਿੱਧ ਧਾਰਮਿਕ ਸਥਾਨ ਦੀ ਯਾਤਰਾ ਸਮੇਂ ਜਾਤਪਾਤ ਨੂੰ ਮੰਨਣ ਵਾਲੇ ਅਤੇ ਲੋਭੀ ਪੁਜਾਰੀਆਂ ਨੂੰ ਵੇਖਿਆ ਸੀ। ਉਹ ਲੋਕ ਕੇਸਰੀ ਜੀ ਨੂੰ ਇਸ ਬਾਗ ਦੇ ਗੰਦੇ ਫਲ ਜਾਪੇ। ਪੰਜਾਬ ਵਿੱਚ ਚੱਲੀ ਗੁਰਦਵਾਰਾ ਸੁਧਾਰ ਲਹਿਰ ਤੋਂ ਲਗਪਗ ਇੱਕ ਦਹਾਕਾ ਪਹਿਲਾਂ ਕੇਸਰੀ ਜੀ ਨੇ ਬੇਮਰਿਆਦਾ ਪੁਜਾਰੀਆਂ ਦੇ ਵਿਰੁੱਧ ਧੜੱਲੇ ਨਾਲ ਲਿਖਿਆ।

ਪੁਸਤਕ ਵਿੱਚ ਕਿਤੇ ਵਾਰਤਕ ਹੈ ਅਤੇ ਕਿਤੇ ਵਾਰਤਾ ਨੂੰ ਛੰਦਬੱਧ ਰੂਪ ਵਿੱਚ ਪੇਸ਼ ਕੀਤਾ ਹੈ। ਸਾਰੀ ਰਚਨਾ ਬੜੀ ਦਿਲਚਸਪ ਹੈ। ਪੰਜਾਬ ਦੇ ਪਿੰਡਾਂ ਵਿੱਚ ਪਰਤੀਤ ਹੁੰਦੀ ਪ੍ਰਕਿਰਤੀ ਦੇ ਕਮਾਲ ਦੇ ਚਿਤਰ ਕੇਸਰੀ ਜੀ ਨੇ ਆਪਣੀ ਕਲਮ ਦੇ ਨਾਲ ਵਾਹੇ ਹਨ।

'ਪੁਜਾਰੀ ਪ੍ਰਬੋਧ' ਪੁਸਤਕ ਦੇ ਅੰਤ ਉੱਤੇ ਕੇਸਰੀ ਜੀ ਨੇ ਲਿਖਿਆ ਹੈ '' ਅਗੇ ਲਈ ਦੇਖੋ ਭਾਗ ਦੂਜਾ।'' ਇਸ ਤੋਂ ਪਰਤੀਤ ਹੁੰਦਾ ਹੈ ਕਿ ਕੇਸਰੀ ਜੀ ਇਸ ਰਚਨਾ ਦਾ ਦੂਜਾ ਭਾਗ ਲਿਖਣਾ ਚਾਹੁੰਦੇ ਸਨ। ਕੀ ਉਹ ਅਜਿਹਾ

*ਬਾਕੀ ਅਗਲੇ ਅੰਕ 'ਚ*

*98141-57137*

----- 0 -----

# ਅਜੇ ਵੀ ਧੂੰਆਂ ਉੱਠ ਰਿਹਾ ਹੈ

*ਸੰਪੂਰਨ ਸਿੰਘ*

08 ਮਾਰਚ ਸੰਨ 2004 ਈਸਵੀ ਨੂੰ , ਰੋਟਰੀ ਕਲੱਬ ਦੇ ਪ੍ਰਧਾਨ ਸ. ਬਰਿੰਦਰ ਸਿੰਘ ਨੇ, ਰੋਟਰੀ ਭਵਨ, ਮਿਡ ਟਾਊਨ, ਪਟਿਆਲਾ ਵਿਖੇ, ਯੂ.ਐਨ.ਓ. ਦੀ ਪਾਲਿਸੀ ਅਨੁਸਾਰ, ਮਹਿਲਾ ਦਿਵਸ (Women Day) ਮਨਾਉਣ ਲਈ ਇੱਕ ਜਨ ਸਭਾ ਦਾ ਆਯੋਜਨ ਕੀਤਾ ਸੀ। ਉਨ੍ਹਾਂ ਨੇ ਉਦੋਂ ਕਟਕ (ਉੜੀਸਾ) ਤੋਂ ਸੇਵਾ ਮੁਕਤ ਹੋਏ ਹਿਸਟਰੀ ਦੇ ਪ੍ਰੋਫੈਸਰ ਪ੍ਰੋ. ਹਰਕੀਰਤ ਕੌਰ, ਨੂੰ ਉਚੇਚੇ ਤੌਰ 'ਤੇ ਬੁਲਾਇਆ ਸੀ। ਉਸ ਦਿਨ ਦੀ ਸਭਾ ਦੀ ਕਾਰਵਾਈ ਦੀ ਯਾਦ, ਮੈਨੂੰ ਤੇ ਮੇਰੇ ਨਾਲ ਦੇ ਹੋਰ ਰੋਟੇਰੀਅਨਜ਼ ਨੂੰ, ਅੱਜ ਦਸ ਸਾਲਾਂ ਬਾਅਦ ਵੀ ਯਾਦ ਹੈ। ਪ੍ਰੋ. ਹਰਕੀਰਤ ਜੀ, ਇੱਕ ਵਿਦਵਾਨ ਵਕਤਾ ਸਨ, ਭਾਸ਼ਣ ਦੇਣ ਤੋਂ ਪਹਿਲਾਂ, ਆਪਣੇ ਵਿਸ਼ੇ ਦੀ ਪੂਰੀ ਤਿਆਰੀ ਕਰਦੇ ਸਨ। 08 ਮਾਰਚ 2004 ਨੂੰ ਪ੍ਰੋ. ਹਰਕੀਰਤ ਨੇ ਸਮਾਂ ਸਥਾਨ ਤੇ ਵਿਸ਼ੇ ਦਾ ਖਿਆਲ ਰੱਖਦੇ ਹੋਏ ਆਪਣਾ ਲੈਕਚਰ ਦਿੱਤਾ ਸੀ। ਉਨ੍ਹਾਂ ਨੇ ਹਾਜ਼ਰੀਨ ਨੂੰ ਦੱਸਿਆ ਸੀ ਕਿ, "ਮੈਂ ਅੱਜ ਇਸ ਮੀਟਿੰਗ ਵਿੱਚ, ਔਰਤਾਂ ਪ੍ਰਤੀ ਆਪ ਜੀ ਨੂੰ ਦੱਸਣਾ ਹੈ, ਕਿ ਔਰਤ ਨੇ, ਜਿਸ ਨੂੰ ਨਾਨਕ ਤੇ ਕਬੀਰ ਨੇ ਜਨਨੀ ਕਰਕੇ ਬੁਲਾਇਆ ਹੈ, ਆਪਣੀ ਜਿੰਦਗੀ ਦਾ ਬੜਾ ਲੰਬਾ ਸਫਰ ਮੁਸੀਬਤਾਂ ਤੇ ਤਕਲੀਫਾਂ ਵਿੱਚੋਂ ਦੀ ਕੱਟ ਕੇ ਹੁਣ ਵਿਗਿਆਨਕ ਯੁਗ ਵਿੱਚ ਪਰਵੇਸ਼ ਕੀਤਾ ਹੈ। ਪਰ ਉਸ ਦੀਆਂ ਤਕਲੀਫਾਂ ਦਾ ਅੰਤ ਅਜੇ ਵੀ ਹੁੰਦਾ ਨਜ਼ਰ ਨਹੀਂ ਆ ਰਿਹਾ। "ਅਜੇ ਵੀ ਧੂੰਆਂ ਉੱਠ ਰਿਹਾ ਹੈ"। Pre Historic ਸਮੇਂ ਦੀ ਗੱਲ ਨਾ ਕਰਦੇ ਹੋਏ ਮੈਂ ਸੰਨ 1450 ਈ: ਤੋਂ 1750 ਈ: ਤੱਕ ਦੇ ਸਮੇਂ ਦੀ ਗੱਲ ਕਰਦੀ ਹਾਂ ਕਿ ਕੇਵਲ ਯੂਰਪ ਤੇ ਅਰਬ ਦੇਸ਼ਾਂ ਵਿੱਚ ਹੀ, (Prof. R.J. Rummel ਦੀ ਲਿਖੀ ਕਿਤਾਬ 'Death by Govt.' ਅਨੁਸਾਰ), 1,60,000 ਔਰਤਾਂ ਨੂੰ, ਜਿਊਂਦਿਆਂ ਹੀ ਸਾੜ ਦਿੱਤਾ ਗਿਆ ਸੀ। ਉਦੋਂ ਉਸ ਵਕਤ ਦੀਆਂ ਅਦਾਲਤਾਂ ਵਿੱਚ, ਔਰਤਾਂ ਉੱਪਰ ਮੁਕੱਦਮੇ ਚਲਾਏ ਗਏ ਸਨ।. ਉਨ੍ਹਾਂ ਉੱਪਰ ਦੋਸ਼ ਇਹ ਲਾਏ ਗਏ ਸਨ ਕਿ, "ਇਹ ਔਰਤਾਂ ਚੁੜੇਲਾਂ, ਡਾਇਣਾਂ ਅਤੇ ਜਾਦੂਗਰਨੀਆਂ ਹਨ।" ਸਰੋਤਾ ਜਨ ਧਿਆਨ ਨਾਲ ਸੁਣਨ, ਕਿ ਉਸ ਵੇਲੇ ਪੂਰੇ ਯੂਰਪ ਅਤੇ ਅਰਬ ਦੇਸ਼ਾਂ ਵਿੱਚ ਔਰਤਾਂ ਉੱਪਰ ਹਫੜਾ- ਦਫੜੀ ਦਾ ਮਾਹੌਲ ਬਣਿਆ ਹੋਇਆ ਸੀ। ਇਥੇ ਮੈਂ ਇਹ ਦੱਸਣਾ ਚਾਹੁੰਗੀ ਕਿ, ਉਨ੍ਹਾਂ ਸਮਿਆਂ ਵਿੱਚ ਸਾਡੀ ਦੁਨੀਆ ਦੀ ਕੁੱਲ ਅਬਾਦੀ 50 ਕਰੋੜ ਸੀ ਜਦਕਿ ਹੁਣ ਇਹ ਅਬਾਦੀ ਵਧ ਕੇ ਸਤ ਅਰਬ ਤੱਕ ਪਹੁੰਚ ਗਈ ਹੈ। ਸਰੋਤੇ ਆਪ ਅੰਦਾਜਾ ਲਾਉਣ ਕਿ ਅੱਜ ਦੀ ਅਬਾਦੀ ਅਨੁਸਾਰ, ਉਨ੍ਹਾਂ ਦਿਨਾਂ ਵਿੱਚ ਕਿਤਨੀਆਂ ਪ੍ਰਤੀਸ਼ਤ ਔਰਤਾਂ ਨੂੰ ਚੁੜੇਲ ਅਤੇ ਡਾਇਣ ਕਹਿ ਕੇ ਸਾੜ ਦਿੱਤਾ ਗਿਆ ਸੀ? 1750 ਈ: ਵਿੱਚ ਇਹ ਕਾਨੂੰਨ (ਕਿ ਔਰਤਾਂ ਚੁੜੇਲਾਂ ਤੇ ਜਾਦੂਗਰਨੀਆਂ ਹੋ ਸਕਦੀਆਂ ਹਨ।) ਮਨਸੂਖ ਭਾਵੇਂ ਹੋ ਗਿਆ ਸੀ, ਪਰ ਅੱਜ ਸੰਨ 2004 ਈ: ਵਿੱਚ ਵੀ ਇਹ ਕਾਨੂੰਨ ਸਾਊਦੀ ਅਰਬ ਵਿੱਚ ਜਿਉਂ ਦਾ ਤਿਉਂ ਲਾਗੂ ਹੈ ਤੇ ਇੱਥੇ ਔਰਤਾਂ ਨਾਲ ਹੁਣ ਵੀ ਦੁਰਵਿਵਹਾਰ ਕੀਤਾ ਜਾਂਦਾ ਹੈ।" ਗਿਆਨਵਾਨ ਵਕਤਾ ਥੋੜੀ ਥਕਾਵਟ ਮਹਿਸੂਸ ਕਰ ਰਹੇ ਸੀ। ਇਥੇ ਤੱਕ ਬੋਲ ਕੇ ਉਹ ਥੋੜਾ ਚੁੱਪ ਕਰ ਗਏ ਸੀ। ਮੇਜ ਤੇ ਪਏ ਪਾਣੀ ਦੇ ਗਿਲਾਸ ਵਿੱਚੋਂ ਪਾਣੀ ਦੇ ਦੋ ਘੁੱਟ ਭਰੇ ਤੇ ਫਿਰ ਬੋਲਣਾ ਸ਼ੁਰੂ ਕੀਤਾ, "ਮੇਰੇ ਇਸ ਭਾਸ਼ਣ ਵਿਚਲੀਆਂ ਸਾਰੀਆਂ ਗੱਲਾਂ, Prof. R.J. Rummel ਦੀ ਕਿਤਾਬ ਵਿੱਚੋਂ ਆਪ ਸ੍ਰੋਤਾ ਜਨ ਪੜ੍ਹ ਸਕਦੇ ਹੋ। ਇਥੇ ਮੈਂ ਆਪ ਨੂੰ ਸਿਰਫ਼ ਇਹ ਦੱਸਣਾ ਚਾਹੂੰਗੀ, ਕਿ ਕਿਸੇ ਰਾਜਸੀ ਜਾਂ ਧਾਰਮਕ ਨੇਤਾ ਨੇ, ਕਦੇ ਵੀ ਇਨ੍ਹਾਂ ਜ਼ੁਲਮਾਂ ਦੇ ਖਿਲਾਫ਼, **ਬਾਬਾ ਨਾਨਕ ਦੇ ਸਿਵਾਏ** ਕੋਈ ਆਵਾਜ ਬੁਲੰਦ ਨਹੀਂ ਸੀ ਕੀਤੀ। ਗੁਰੂ ਨਾਨਕ ਸਾਹਿਬ ਜਦੋਂ ਚੌਥੀ ਉਦਾਸੀ (1519-1521 ਈ:) ਤੋਂ ਵਾਪਸ ਆਏ, ਤਾਂ ਉਦੋਂ, ਮਨੁੱਖਤਾ ਨੂੰ ਇੱਕ ਉੱਜਲ ਸੰਦੇਸ਼ ਉਨ੍ਹਾਂ ਦਿੱਤਾ ਸੀ, ਉਸੇ ਸੰਦੇਸ਼ ਨੂੰ 'ਕਰਤਾਰਪੁਰ' ਬਾਬੇ ਨਾਨਕ ਦੀ ਧਰਮਸ਼ਾਲਾ ਵਿੱਚ ਸੰਗਤਾਂ ਕੀਰਤਨ ਕਰਕੇ ਬੜੀ ਸ਼ਰਧਾ ਨਾਲ ਪੜ੍ਹਦੀਆਂ ਸਨ ਅਤੇ ਹੁਣ ਬਟਵਾਰੇ ਬਾਅਦ ਵੀ ਪੜ੍ਹਦੀਆਂ ਹਨ। ਨਾਨਕ ਦੀ ਬਾਣੀ ਦੇ ਸ਼ਬਦ ਨੂੰ.ਜ਼ਰ੍ਹਾਂ ਵਾਚੋ...

ਭੰਡਿ ਜੰਮੀਐ ਭੰਡਿ ਨਿੰਮੀਐ
ਭੰਡਿ ਮੰਗਣੁ ਵੀਆਹੁ।

ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ।
ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ।
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ।
ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ।
ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ।

(ਅੰਗ ੪੭੩)

ਸਾਰਾ ਸ਼ਬਦ ਪੜ੍ਹ ਕੇ ਪ੍ਰੋ. ਹਰਕੀਰਤ ਕੌਰ, ਪਾਣੀ ਪੀਣ ਲਈ ਫਿਰ ਚੁੱਪ ਕਰ ਗਏ। ਉਦੋਂ ਇੱਕ South Indian Mr. D.V. Rao ਜੋ ਕਿਸੇ ਰੋਟਰੀ ਮੈਂਬਰ ਦੇ ਮਹਿਮਾਨ ਸਨ ਅਤੇ ਲੈਕਚਰ ਸੁਣਣ ਆਏ ਸਨ ਉਨ੍ਹਾਂ ਨੇ ਉੱਠ ਕੇ ਬੇਨਤੀ ਕੀਤੀ ਕਿ, "ਜੇ ਨਾਨਕ ਬਾਣੀ ਦੇ ਇਸ ਗੀਤ ਦਾ, ਅੰਗਰੇਜੀ ਵਿੱਚ, ਅਨੁਵਾਦ ਕਰਕੇ, ਨਾਲ ਹੀ ਇਸਦੇ ਅਰਥ ਵੀ ਸਮਝਾਏ ਜਾਣ ਤਾਂ ਇਹ ਪੁੰਨ ਕਰਮ ਹੋਵੇਗਾ" , ਤਾਂ ਪ੍ਰੋ: ਹਰਕੀਰਤ, ਜਿਵੇਂ ਪਾਠਕਾਂ ਨੂੰ ਦੱਸਿਆ ਗਿਆ ਹੈ, ਲੈਕਚਰ ਦੇ ਵਿਸ਼ੇ ਬਾਬਤ ਪੂਰੀ ਤਿਆਰੀ ਕਰਨ ਤੋਂ ਬਾਅਦ ਹੀ ਮੰਚ ਤੇ ਆਂਦੇ ਸਨ, ਤੇ ਕਦੀ ਵੀ ਉਨ੍ਹਾਂ ਆਪਣੇ ਸ੍ਰੋਤਿਆਂ ਨੂੰ ਨਿਰਾਸ਼ ਨਹੀਂ ਸੀ ਕੀਤਾ, ਹੁਣ ਵੀ, D.V. RAO ਦੀ ਗੱਲ ਸੁਣ ਕੇ ਉਨ੍ਹਾਂ ਨੇ, ਇਸ ਸ਼ਬਦ ਦਾ ਅੰਗ੍ਰੇਜੀ ਤਰਜਮਾ ਸ੍ਰੋਤਿਆਂ ਨੂੰ ਸੁਣਾ ਕੇ ਨਿਹਾਲ ਕਰ ਦਿੱਤਾ। ਜੋ ਇਸ ਤਰ੍ਹਾਂ ਸੀ-

**From a woman is man born**
**Inside her is he concieved**
**To woman man is engaged**
**And woman he marries**
**With woman is man's companionship**
**From woman originates new generations**
**Should woman die, is another sought**
**By woman's help is man kept in restraint**
**Why revile her of whom are born**
**Great ones' of the earth?**
**From woman is born woman**
**No human being without women is born**
**Sayeth Nanak: The holy enternal alone/**
**with woman can dispense**

ਮੀਟਿੰਗ ਖਤਮ ਹੋ ਗਈ। ਹਾਜ਼ਰੀਨ ਨੇ ਪ੍ਰੋ. ਹਰਕੀਰਤ ਜੀ ਦਾ ਸੱਚੇ ਦਿਲੋਂ ਸ਼ੁਕਰੀਆ ਕੀਤਾ, ਸ. ਬੀਰਇੰਦਰ ਸਿੰਘ, ਪ੍ਰਧਾਨ ਰੋਟਰੀ ਕਲੱਬ ਨੇ, ਧੰਨਵਾਦੀ ਭਾਸ਼ਣ ਦਿੱਤਾ।

ਪ੍ਰੋ: ਹਰਕੀਰਤ ਇੱਕ ਜਾਦੂਗਰ ਬੁਲਾਰੇ ਸਨ। ਹਰ ਇੱਕ ਮੈਂਬਰ ਦੀ, ਉਦੋਂ ਖਾਹਿਸ਼ ਸੀ, ਕਿ ਉਨ੍ਹਾਂ ਨੂੰ ਮਿਲਿਆ ਜਾਵੇ। ਉਥੇ ਹਾਜਰ ਲੋਕ ਕਾਫ਼ੀ ਸਮੇਂ ਤੱਕ ਹਰਕੀਰਤ ਜੀ ਨਾਲ ਗੱਲਬਾਤ ਕਰਦੇ ਰਹੇ। ਉਦੋਂ ਮੇਰੇ ਖਿਆਲਾਂ ਵਿੱਚ Plato ਦੇ ਇਹ ਸ਼ਬਦ ਗੂੰਜੇ, "ਅਗਿਆਨਤਾ ਬਦਕਿਸਮਤੀ ਦਾ ਮੁੱਢ ਹੈ।" ਮੈਂ ਵੀ ਉਦੋਂ, ਪ੍ਰੋ. ਹਰਕੀਰਤ ਜੀ ਤੋਂ, Prof. R.J. Rummel ਬਾਰੇ ਥੋੜੀ ਜਿਹੀ ਜਾਣਕਾਰੀ ਲੈਣੀ ਚਾਹੀ ਸੀ ਜਵਾਬ ਵਿੱਚ ਪ੍ਰੋ. ਸਾਹਿਬਾ ਨੇ ਮੈਨੂੰ ਦੱਸਿਆ ਕਿ Mr. R.J. Rummel (Rudolph Joseph Rummel) ਦਾ ਜਨਮ 21 ਅਕਤੂਬਰ, 1932 ਵਿੱਚ, Cleave Land, Ohio, U.S.A. ਵਿੱਚ ਹੋਇਆ ਸੀ। ਉਨ੍ਹਾਂ ਨੇ Political Science ਵਿੱਚ ਪੀ.ਐਚ.ਡੀ (Ph. D.) ਕੀਤੀ ਸੀ, ਪਰ ਉਹ ਖੁਦ ਨੂੰ ਡਾਕਟਰ Rummel ਕਰਕੇ ਨਹੀਂ ਸੀ ਲਿਖਦੇ। ਪੱਛਮੀ ਦੇਸ਼ਾਂ ਵਿੱਚ ਸਿਰਫ਼ ਮੈਡੀਕਲ ਸਾਇੰਸ ਵਾਲੇ ਹੀ ਖੁਦ ਨੂੰ ਡਾਕਟਰ ਲਿਖਦੇ ਹਨ। Prof. Rummel, University of Yale ns/ Hawai University ਵਿੱਚ ਪੜ੍ਹਾਉਂਦੇ ਰਹੇ ਸਨ। ਇਸ ਉਪਰੰਤ ਮੈਂ ਸ. ਨਿਰਮਲ ਸਿੰਘ ਸੇਖੋਂ, ਚੀਫ਼ ਲਾਇਬ੍ਰੇਰੀਅਨ ਪੰਜਾਬ, ਪਟਿਆਲਾ ਨੂੰ ਮਿਲਿਆ ਤੇ ਇਸ ਵਿਸ਼ੇ ਤੇ ਲੋੜੀਂਦੀਆਂ ਕਿਤਾਬਾਂ ਲਈ ਉਨ੍ਹਾਂ ਦੀ ਸਹਾਇਤਾ ਮੰਗੀ। ਬੜੇ ਸਤਿਕਾਰ ਨਾਲ ਉਨ੍ਹਾਂ ਮੈਨੂੰ ਔਰਤਾਂ ਉਪਰ ਕੀਤੀਆਂ ਵਧੀਕੀਆਂ, ਬਾਰੇ, ਕੁਝ ਕਿਤਾਬਾਂ, ਪਟਿਆਲਾ ਦੀ ਸੈਂਟਰਲ ਲਾਇਬ੍ਰੇਰੀ ਚੋਂ, ਜੋ ਵੀ ਉਥੇ ਉਪਲੱਬਧ ਸਨ, ਉਹ ਦਿੱਤੀਆਂ, ਪਰ Prof. Rudolph Rummel ਦੀ ਲਿਖੀ ਕਿਤਾਬ ਉਨ੍ਹਾਂ ਆਪਣੇ ਕਿਸੇ ਮਿੱਤਰ ਤੋਂ ਮੰਗਵਾ ਕੇ ਹੀ ਮੈਨੂੰ ਦਿੱਤੀ ਸੀ। ਇਹ ਕਿਤਾਬ ਪਟਿਆਲਾ ਦੀ ਸਰਕਾਰੀ ਲਾਇਬ੍ਰੇਰੀ ਵਿੱਚ ਉਪਲੱਬਧ ਨਹੀਂ ਸੀ। ਮੈਂ ਉਨ੍ਹਾਂ ਦਾ ਧੰਨਵਾਦ ਕੀਤਾ। ਉਹ ਮੁਸਕਰਾਏ ।

**"ਕੰਠ ਵਿਦਿਆ ਜੇਬ ਦੀ ਘੜੀ ਵਾਂਗ ਹੈ, ਜੱਦ ਮਰਜੀ ਹੋਵੇ ਵੇਖ ਲਵੋ, ਪਰ ਇਸ ਨੂੰ ਚਾਬੀ ਜਰੂਰ ਦਿਓ"**

(ਚੇਸਟਰ ਫੀਲਡ)

ਮੈਂ Prof. R.J. Rummel ਦੀ ਕਿਤਾਬ "ਡੈਥ ਬਾਇ ਗੌਰਮਿੰਟ" ਵਿਚੋਂ ਜੋ ਕੁਝ ਪੜ੍ਹਿਆ ਇਥੇ ਆਪਣੇ ਪਾਠਕਾਂ ਨਾਲ ਸਾਂਝਾ ਕਰ ਰਿਹਾ ਹਾਂ-

ਉਨ੍ਹਾਂ ਲਿਖਿਆ ਹੈ ਕਿ, ਗ੍ਰੀਸ ਵਿੱਚ 200 ਸਾਲ, ਈਸਾ ਤੋਂ ਪਹਿਲਾਂ, ਇੰਨੀਆਂ ਕੁੜੀਆਂ ਮਾਰੀਆਂ ਗਈਆਂ ਸਨ ਕਿ ਛੇ ਹਜ਼ਾਰ ਟੱਬਰਾਂ ਵਿੱਚੋਂ ਕੇਵਲ 1% ਟੱਬਰਾਂ ਕੋਲ ਹੀ ਕੁੜੀਆਂ ਬਚੀਆਂ ਸਨ। ਮੈਂ ਪਾਠਕਾਂ ਨੂੰ ਯਾਦ ਕਰਾਉਣ ਦੀ ਗੁਸਤਾਖੀ ਕਰ ਰਿਹਾ ਹਾਂ ਕਿ ਗ੍ਰੀਸ ਜਿਸ ਨੂੰ ਸਾਡੇ ਲੋਕ ਯੂਨਾਨ ਕਹਿੰਦੇ ਹਨ, ਇਥੋਂ ਸਿਕੰਦਰ ਨੇ ਆ ਕੇ, 326 ਪੂਰਵ ਈਸਵੀ ਵਿੱਚ, ਭਾਰਤ ਤੇ ਹਮਲਾ ਕੀਤਾ ਸੀ ਤੇ ਪੋਰਸ ਬਾਦਸ਼ਾਹ ਨਾਲ ਉਸ ਦੀ ਜੰਗ ਹੋਈ ਸੀ। ਉਦੋਂ, ਯੂਨਾਨ ਸੱਭਿਅਤਾ ਤੇ ਸਦਾਚਾਰ ਦਾ ਚਿੰਨ੍ਹ ਮੰਨਿਆ ਜਾਂਦਾ ਸੀ। ਸੁਕਰਾਤ, ਪਲੈਟੋ ਤੇ ਅਰਸਤੂ ਜਿਹੇ ਫਿਲਾਸਫਰਾਂ ਦੀ ਇਹ ਜਨਮ ਭੂਮੀ ਹੈ ਜਿਸ ਨੂੰ ਬੜੇ ਸਤਿਕਾਰ ਨਾਲ ਅੱਜ ਵੀ ਦੁਨੀਆ ਭਰ ਵਿੱਚ ਯਾਦ ਕੀਤਾ ਜਾਂਦਾ ਹੈ। ਅਰਸਤੂ, ਸਿਕੰਦਰ ਦੇ ਉਸਤਾਦ ਸਨ। ਗ੍ਰੀਸ ਦੇ ਪੁਰਾਤਨ ਫਿਲਾਸਫਰ, ਜਨਸੰਖਿਆ ਤੇ ਕਾਬੂ ਰੱਖਣ ਦਾ ਇੱਕ ਤਰੀਕਾ ਇਹ ਵੀ ਮੰਨਦੇ ਸਨ ਕਿ ਨਵੇਂ ਜੰਮੇ ਬੱਚਿਆਂ ਨੂੰ ਜੰਮਦੇ ਸਾਰ ਹੀ ਮਾਰ ਦਿੱਤਾ ਜਾਵੇ ਤਾਂ ਜੋ ਵੱਧਦੀ ਆਬਾਦੀ ਨੂੰ ਠਲ੍ਹ ਪਾਈ ਜਾ ਸਕੇ। ਇਸ ਨਾਲ ਕਈ ਜਾਤੀਆਂ ਦਾ ਖਾਤਮਾ ਹੀ ਹੋ ਗਿਆ ਸੀ।

"ਬਦਲਾ ਲਊ ਮੇਡੀਆ ਸਿੰਡਰੋਮ" ਇੱਕ ਬੜੀ ਮਸ਼ਹੂਰ ਇਬਾਰਤ ਬਣ ਚੁੱਕੀ ਹੈ। ਗ੍ਰੀਸ ਵਿੱਚ ਇੱਕ 'ਮੇਡੀਆ' ਨਾਂ ਦੀ ਔਰਤ ਸੀ। ਮੇਡੀਆ ਨੂੰ ਆਪਣੇ ਪਤੀ ਦੇ ਦੂਜੀਆਂ ਔਰਤਾਂ ਨਾਲ ਸੰਬੰਧਾਂ ਦਾ ਪਤਾ ਲੱਗਿਆ ਤਾਂ ਉਸਨੇ ਬਦਲੇ ਦੀ ਭਾਵਨਾ ਨਾਲ ਆਪਣੇ ਸਾਰੇ ਬੱਚੇ ਮਾਰ ਦਿੱਤੇ ਤਾਂ ਜੋ ਅੱਗੇ ਲਈ ਉਸ ਦੇ ਪਤੀ ਦਾ ਨਾਮ ਲੈਣ ਵਾਲਾ ਵੀ ਕੋਈ ਨਾ ਰਹੇ।

ਆਉ ਕੁਝ ਪੁਰਾਤਨ ਮਿਸਰ ਬਾਰੇ ਗੱਲਬਾਤ ਕੀਤੀ ਜਾਵੇ। ਮਿਸਰ ਨਾਲ ਹਜ਼ਰਤ ਮੂਸਾ ਦਾ ਬੜਾ ਗਹਿਰਾ ਸੰਬੰਧ ਹੈ। ਮਿਸਰ ਦਾ ਬਾਦਸ਼ਾਹ ਫ਼ਰਊਨ ਸੀ ਜੋ ਆਪਣੇ ਆਪ ਨੂੰ ਰੱਬ ਦੱਸਦਾ ਸੀ। ਹਿੰਦੁਸਤਾਨ ਵਿੱਚ ਗਾਲਿਬ ਇੱਕ ਬਹੁਤ ਹੀ ਮਸ਼ਹੂਰ ਸ਼ਾਇਰ ਹੋ ਗੁਜਰਿਆ ਹੈ। ਉਸਨੇ ਅੰਗਰੇਜ ਕੈਪਟਨ ਕਰਨਲ ਹਡਸਨ ਨੂੰ, ਭਾਰਤ ਵਿੱਚ ਹੋਏ 1857 ਦੇ ਗਦਰ ਨੂੰ ਕਾਮਯਾਬੀ ਨਾਲ ਕੁਚਲਣ ਲਈ, ਉਸ ਨੂੰ ਵਧਾਈ ਦਿੱਤੀ ਸੀ। ਗਾਲਿਬ ਨੇ ਫਰਾਊਨ ਦੇ ਖ਼ੁਦਾ ਹੋਣ ਤੇ, ਇੱਕ ਵਿਅੰਗਮਈ ਅਤੇ ਬਹੁਤ ਖ਼ੂਬਸੂਰਤ ਸ਼ੇਅਰ ਲਿਖਿਆ ਕਿ:-

ਕਿਆ ਵੋਹ ਫਰਊਨ ਕੀ ਖ਼ੁਦਾਈ ਥੀ।।
ਕਿ ਬੰਦਗੀ ਮੇਂ ਮੇਰਾ ਭਲਾ ਨਾ ਹੂਆ।।

ਫਰਾਊਨ ਦੇ ਹੀ ਪੁਰਾਤਨ ਮਿਸਰ ਵਿੱਚ ਫਰਾਊਨ ਨੂੰ ਰੱਬ ਕਰਕੇ ਜਾਣਿਆ ਜਾਂਦਾ ਸੀ। ਉਸੇ ਮਿਸਰ ਵਿੱਚ ਕੂੜੇ ਦੇ ਢੇਰ ਉੱਤੇ ਕਈ ਨਵੇਂ ਜੰਮੇ ਬੱਚੇ ਸੁੱਟ ਦਿੱਤੇ ਜਾਂਦੇ ਸਨ ਜਿਨ੍ਹਾਂ ਵਿੱਚ ਕੁੜੀਆਂ ਬਹੁਤ ਹੁੰਦੀਆਂ ਸਨ। ਇਨ੍ਹਾਂ ਸੁੱਟੇ ਹੋਏ ਬਾਲਕਾਂ ਨੂੰ ਕੁਝ ਲੋਕ ਬਚਾ ਕੇ ਗੁਲਾਮ ਬਣਾ ਲੈਂਦੇ ਸਨ। ਸਿਰਫ ਨਰ ਬੱਚੇ ਨੂੰ ਬਚਾ ਕੇ ਵੱਡਾ ਕਰਦੇ ਸਨ ਤੇ ਫਿਰ ਸਾਰੀ ਉਮਰ ਲਈ ਉਹ ਬੱਚਾ ਬਚਾਉਣ ਵਾਲੇ ਦਾ ਗੁਲਾਮ ਬਣ ਜਾਂਦਾ ਸੀ। ਉਨ੍ਹਾਂ ਗੁਲਾਮਾਂ ਨੂੰ "ਕੋਰਪੇ" ਕਿਹਾ ਜਾਂਦਾ ਸੀ। ਉਨ੍ਹਾਂ ਸਮਿਆਂ ਵਿੱਚ ਉਥੇ ਭੁੱਖਮਾਰੀ ਕਾਰਨ ਨੱਵ ਜੰਮੀਆਂ ਬੱਚੀਆਂ ਨੂੰ ਵੱਢ ਕੇ ਖਾ ਵੀ ਲਿਆ ਜਾਂਦਾ ਸੀ। ਸਵੀਡਨ ਵਿੱਚ ਵੀ ਇਹੋ ਕੁਝ ਹੁੰਦਾ ਸੀ। ਅਰਬ ਵਿੱਚ ਵੀ ਨਵ ਜੰਮੀ ਕੁੜੀ ਨੂੰ ਜ਼ਮੀਨ ਵਿੱਚ ਦਬਾ ਦਿੱਤਾ ਜਾਂਦਾ ਸੀ। ਰੂਸ ਅੰਦਰ ਵਹਿਮਾਂ ਦੀ ਹੱਦ ਹੋ ਗਈ ਸੀ ਉਥੇ ਲੋਕ "ਪੁਗਾਨ" ਦੇਵਤੇ ਨੂੰ ਖੁਸ਼ ਕਰਨ ਲਈ ਆਪਣੇ ਬੱਚੇ ਅਰਪਣ ਕਰਦੇ ਸਨ ਤੇ ਨਵ ਜੰਮੀ ਬੱਚੀ ਨੂੰ ਵੱਗਦੇ ਪਾਣੀ ਵਿੱਚ ਸੁਟ ਦਿੰਦੇ ਸਨ। ਕੁਝ ਰੂਸੀ ਲੋਕ ਨਵ ਜੰਮੀ ਬੱਚੀ ਨੂੰ ਸੂਰਾਂ ਅੱਗੇ ਵੀ ਸੁੱਟ ਦਿੰਦੇ ਸਨ, ਹਾਲਾਂਕਿ ਉਥੇ ਗਿਰਜ਼ਾਘਰ ਵੱਲੋਂ ਐਸਾ ਕਰਨ ਤੇ ਮਨਾਹੀ ਸੀ। ਸਾਇਬੇਰੀਆ ਜੋ ਰੂਸ ਦਾ ਹੀ ਹਿੱਸਾ ਹੈ, ਉਥੇ ਵੀ ਨਵ ਜੰਮੀਆਂ ਕੁੜੀਆਂ ਨੂੰ ਕੁੱਤਿਆਂ ਅੱਗੇ ਪੜਵਾਉਣ ਲਈ ਸੁੱਟ ਦਿੱਤਾ ਜਾਂਦਾ ਸੀ।

ਹੁਣ ਕੁਝ ਚੀਨ ਬਾਰੇ। ਚੀਨ ਵਿੱਚ ਨਵ ਜੰਮੀਆਂ ਕੁੜੀਆਂ ਦਾ ਕੀ ਹਾਲ ਕੀਤਾ ਜਾਂਦਾ ਸੀ। ਉਥੇ ਵਹਿਮਾਂ ਭਰਮਾਂ ਨਾਲ ਲੋਕਾਂ ਦਾ ਬੁਰਾ ਹਾਲ ਸੀ। ਚੀਨ ਵਿੱਚ ਨਵੀਂ ਜੰਮੀ ਬੱਚੀ ਨੂੰ ਪਾਣੀ ਵਿੱਚ ਡੋਬ ਦਿੱਤਾ ਜਾਂਦਾ ਸੀ ਤੇ ਇਸ ਪਾਣੀ ਨੂੰ ਪਵਿੱਤਰ ਜਲ ਮੰਨ ਕੇ "ਬੇਬੀ ਵਾਟਰ" ਕਿਹਾ ਜਾਂਦਾ ਸੀ, ਜਦਕਿ ਜਾਪਾਨ ਵਿੱਚ ਨਵੀਂ ਜੰਮੀ ਬੱਚੀ ਦੇ ਮਾਰਨ ਦੇ ਕੰਮ ਨੂੰ ਮਬੀਕੀ ਕਿਹਾ ਜਾਂਦਾ ਸੀ। ਡਾ. ਹਰਜਿੰਦਰ ਕੌਰ ਅਨੁਸਾਰ "ਚੀਨ ਵਿੱਚ ਇੱਕ ਨਦੀ ਹੈ ਉਸ ਨੂੰ ਯੰਗਜ ਨਦੀ

ਕਹਿੰਦੇ ਹਨ। 1990 ਤੋਂ ਪਿਛੋਂ ਚੀਨ ਦੇ ਲੋਕਾਂ ਨੇ ਨਵ ਜੰਮੀਆਂ ਦੀਆਂ ਲਾਸ਼ਾਂ ਨਾਲ ਇਸ ਨਦੀ ਦਾ ਕੁਝ ਹਿੱਸਾ ਇਨ੍ਹਾਂ ਭਰ ਦਿੱਤਾ ਕਿ ਸਰਕਾਰ ਨੂੰ ਇਸ ਉੱਤੇ ਰੋਕ ਲਾਉਣੀ ਪਈ। ਪਾਠਕਾਂ ਨੂੰ ਪੜ੍ਹ ਕੇ ਹੈਰਾਨੀ ਹੋਵੇਗੀ ਕਿ ਨਵ ਜੰਮੇ ਨੂੰ ਯੰਗਜ ਨਦੀ ਵਿੱਚ ਸੁਟਣ ਦਾ ਕੰਮ ਇੱਕ ਬੱਚਾ ਪੈਦਾ ਕਰਨ ਦਾ ਕਾਨੂੰਨ ਲਾਗੂ ਹੋਣ ਪਿਛੋਂ ਹੋਇਆ ਸੀ।" ਸੰਨ 2005 ਈਸਵੀ ਵਿੱਚ World Health Organization ਮੁਤਾਬਕ 2005 ਤੱਕ ਚੀਨ ਵਿੱਚ 50 ਮਿਲੀਅਨ ਕੁੜੀਆਂ ਦਾ ਸਫ਼ਾਇਆ ਹੋ ਚੁੱਕਿਆ ਸੀ। ਪ੍ਰੋ. ਜੇਸਫ਼ ਫਾਗ ਅਨੁਸਾਰ ਇਸ ਨੂੰ ਇਨਸਾਨੀ ਇਤਿਹਾਸ ਦਾ ਸਭ ਤੋਂ ਵੱਡਾ ਘੱਲੂਘਾਰਾ ਮੰਨਣਾ ਚਾਹੀਦਾ ਹੈ। ਪ੍ਰੋ. ਵੂਡਜ਼ ਮੁਤਾਬਕ ਚੀਨ ਵਿੱਚ ਹੁਣ ਵੀ ਬਹੁਤ ਜਿਆਦਾ ਕੁੜੀਆਂ ਜਨਮ ਤੋਂ ਬਾਅਦ ਸੁੱਟੀਆਂ ਜਾ ਰਹੀਆਂ ਹਨ ਤੇ ਸਰਕਾਰੀ ਯਤੀਮਖਾਨਿਆਂ ਵਿੱਚ ਉਨ੍ਹਾਂ ਦੀ ਭਰਮਾਰ ਹੈ ਤੇ ਬੁਰੀ ਹਾਲਤ ਹੈ।

ਇਹ ਹਾਲ ਤਾਂ ਅਸੀਂ ਮੈਦਾਨੀ ਇਲਾਕਿਆਂ ਵਿੱਚ ਵੇਖਿਆ ਹੈ, ਐਪਰ ਬਰਫਾਨੀ ਇਲਾਕਿਆਂ ਵਿੱਚ ਵੀ ਹਾਲਤ ਇਹੋ ਜਿਹੀ ਹੀ ਹੈ। ਆਉ ਹੁਣ ਆਪਣੇ ਵਤਨ ਭਾਰਤ ਬਾਰੇ ਵੀ ਪਾਠਕਾਂ ਨੂੰ ਜਾਣਕਾਰੀ ਦੇਈਏ। ਭਾਰਤ ਵਿੱਚ ਜੰਮਦੀਆਂ ਕੁੜੀਆਂ ਨੂੰ ਮਾਰਨ ਉੱਪਰ ਪਾਬੰਦੀ ਹੈ, ਪਰ UNICEF ਦੀ ਰਿਪੋਰਟ ਮੁਤਾਬਕ 50 ਮਿਲੀਅਨ ਭਾਰਤੀ ਕੁੜੀਆਂ ਦਾ ਸਫਾਇਆ ਹੋ ਚੁੱਕਿਆ ਹੈ। ਲਾਸ ਏਂਜਲਜ਼ ਟਾਇਮਜ਼ ਨੇ 28 ਫਰਵਰੀ 1994 ਨੂੰ ਭਾਰਤ ਵਿੱਚ ਕੁੜੀਆਂ ਮਾਰਨ ਦੀਆਂ ਅਨੇਕ ਘਟਨਾਵਾਂ ਦਾ ਜ਼ਿਕਰ ਕਰਦਿਆਂ ਲਿਖਿਆ ਹੈ ਕਿ ਭਾਰਤ ਵਿੱਚ ਤਾਮਿਲਨਾਡੂ ਪ੍ਰਾਂਤ ਦੀਆਂ ਮਾਵਾਂ ਆਪ ਮੰਨਦੀਆਂ ਹਨ ਕਿ ਉਹ ਜੰਮਦੀਆਂ ਕੁੜੀਆਂ ਨੂੰ ਆਪ ਮਾਰਦੀਆਂ ਹਨ ਕਿਉਂਕਿ ਉਨ੍ਹਾਂ ਦੀ ਆਪਣੀ ਜਿੰਦਗੀ ਨਰਕ ਵਾਂਗੂ ਹੈ ਤੇ ਉਹ ਆਪਣੀ ਕੁੜੀ ਨੂੰ ਅਜੇਹੀ ਜਿੰਦਗੀ ਨਹੀਂ ਦੇਣਾ ਚਾਹੁੰਦੀਆਂ। ਜੈਪੁਰ ਮੈਡੀਕਲ ਕਾਲਜ ਅਨੁਸਾਰ 3500 ਮਾਦਾ ਭਰੂਣ ਹਰ ਸਾਲ ਡੇਗੇ ਜਾਂਦੇ ਹਨ।

ਪੰਜਾਬ ਦੀ ਇਹ ਹਾਲਤ ਹੈ ਕਿ 2010 ਵਿੱਚ ਜਿੰਨੀਆਂ ਗਰਭਵਤੀ ਔਰਤਾਂ ਹਸਪਤਾਲਾਂ ਦੇ ਰਿਕਾਰਡ ਵਿੱਚ ਰਜਿਸਟਰ ਹੋਈਆਂ, ਉਨ੍ਹਾਂ ਵਿੱਚੋਂ ਜਿੰਨੇ ਗਰਭ ਸਿਰੇ ਚੜ੍ਹੇ, ਉਨ੍ਹਾਂ ਦੇ ਆਂਕੜੇ ਭਿਆਨਕ ਹਨ। ਸਿਰਫ ਰਜਿਸਟਰਡ ਗਰਭਵਤੀ ਔਰਤਾਂ ਦੇ ਢਿੱਡਾਂ ਵਿੱਚੋਂ 75000 ਮਾਦਾ ਭਰੂਣ ਗਾਇਬ ਹੋ ਗਏ। ਇਨ੍ਹਾਂ ਵਿੱਚੋਂ ਕੁਝ ਔਰਤਾਂ ਉਹ ਵੀ ਹੋਣਗੀਆਂ ਜਿਨਾਂ ਦੇ ਗਰਭ ਰਜਿਸਟਰ ਨਹੀਂ ਹੋਏ। UNICEF ਨੇ ਇਹ ਵੀ ਕਿਹਾ ਹੈ ਕਿ ਪੰਦਰਾਂ ਸਾਲਾਂ ਬਾਅਦ 60 ਲੱਖ ਪੰਜਾਬੀ ਮੁੰਡੇ ਕੰਵਾਰੇ ਰਹਿ ਜਾਣਗੇ।

ਅਮਰੀਕਾ ਦੁਨੀਆਂ ਦਾ ਸਭ ਤੋਂ ਵੱਧ ਤਰੱਕੀ ਯਾਫਤਾ ਦੇਸ਼ ਹੈ। ਇਥੇ ਵੀ ਨਵ ਜੰਮੀਆਂ ਬੱਚੀਆਂ ਦਾ ਬੁਰਾ ਹਾਲ ਹੈ। 1990 ਤੋਂ 2003 ਤੱਕ ਅਮਰੀਕਾ ਵਿੱਚ ਬੱਚੀਆਂ ਨੂੰ ਕੂੜੇ ਦੇ ਢੇਰ ਉੱਤੇ ਸੁੱਟਣ ਦੇ ਦ੍ਰਿਸ਼ ਇੰਨੇ ਆਮ ਸਨ ਕਿ ਅਜਿਹੀਆਂ ਮਾਵਾਂ ਨੂੰ ਜੋ ਲੋਕਾਂ ਤੋਂ ਨਜ਼ਰ ਬਚਾ ਕੇ ਬੱਚੀਆਂ ਨੂੰ ਕੂੜੇ ਦੇ ਢੇਰ ਤੇ ਸੁੱਟ ਜਾਂਦੀਆਂ ਸਨ, ਦਾ ਲੋਕਾਂ ਨੇ ਨਾਮ ਰੱਖ ਦਿੱਤਾ "ਟ੍ਰੇਸ ਕੇਨ ਮਾਮ" ਭਾਵ Dustbin Mother. 1 ਤੋਂ 14 ਸਾਲ ਦੇ ਬੱਚੇ ਮਾਰਨ ਵਿੱਚ ਅਮਰੀਕਾ ਦਾ ਦੁਨੀਆਂ ਵਿੱਚ ਛੇਵਾਂ ਨੰਬਰ ਹੈ। 1983 ਵਿੱਚ ਅਮਰੀਕਾ ਵਿੱਚ 600 ਤੋਂ ਉੱਪਰ ਬੱਚੇ ਮਾਪਿਆਂ ਵੱਲੋਂ ਮਾਰੇ ਗਏ, ਜਿਨ੍ਹਾਂ ਵਿੱਚ 94% ਕੁੜੀਆਂ ਸਨ।

ਇੱਕ ਵੱਖਰੀ ਮਿਸਾਲ ਵੀ ਸਾਹਮਣੇ ਆਈ ਹੈ ਕਿ ਨਿਊਗਿਨੀ ਵਿੱਚ 1986 ਤੋਂ ਲਗਾਤਾਰ ਕਬੀਲਿਆਂ ਦੀ ਆਪਸੀ ਲੜਾਈਆਂ ਜਾਰੀ ਹਨ। ਉਥੋਂ ਦੀਆਂ ਔਰਤਾਂ ਨੇ ਇਹ ਫੈਸਲਾ ਕੀਤਾ ਕਿ ਹਰ ਨਵੇਂ ਜੰਮੇ ਮੁੰਡੇ ਨੂੰ ਮਾਰ ਦਿੱਤਾ ਜਾਵੇ ਨਾ ਮੁੰਡੇ ਹੋਣਗੇ ਨਾ ਲੜਾਈ ਹੋਵੇਗੀ ਤੇ ਇੰਜ ਇਤਿਹਾਸ ਵਿੱਚ ਇਹ ਪਹਿਲੀ ਵਾਰੀ ਹੋਇਆ ਹੈ। ਮਿਲਨਰ ਇੱਕ ਮਹਾਨ ਚਿੰਤਕ ਹੈ ਉਸ ਅਨੁਸਾਰ ਕਈ ਜਾਤੀਆਂ ਵਿੱਚ ਨਵ ਜੰਮੇ ਜੁੜਵੇਂ ਬੱਚਿਆਂ ਨੂੰ ਜੇਕਰ ਉਨ੍ਹਾਂ ਦੇ ਲਿੰਗ ਵੱਖਰੇ ਹੋਣ ਤਾਂ ਦੋਹਾਂ ਨੂੰ ਇਹ ਸਮਝ ਕੇ ਮਾਰ ਦਿੱਤਾ ਜਾਂਦਾ ਸੀ ਕਿ ਨਵ ਜੰਮੇ ਬੱਚਿਆਂ ਨੇ ਮਾਂ ਦੇ ਪੇਟ ਵਿੱਚ ਹੀ ਜਿਸਮਾਨੀ ਸੰਬੰਧ ਬਣਾ ਲਏ ਸੀ ਤੇ ਉਨ੍ਹਾਂ ਨੂੰ ਮਾਰਨਾ ਤਾਂ ਸਮਾਜ ਸੇਵਾ ਸੀ।

ਨਵ ਜੰਮੇ ਬੱਚਿਆਂ ਨੂੰ ਮਾਰਨ ਦੀਆਂ ਘਟਨਾਵਾਂ ਤੋਂ ਰੋਮ, ਇੰਗਲੈਂਡ, ਫ੍ਰਾਂਸ, ਜਰਮਨ ਤੇ ਜਾਪਾਨ ਕੋਈ ਵੀ ਦੇਸ਼ ਨਹੀਂ ਬੱਚ ਸਕਿਆ। ਅਫਰੀਕਾ ਵਿੱਚ ਤਾਂ ਬੁਰਾ ਹੀ ਹਾਲ ਰਿਹਾ ਹੈ। ਹੁਣ ਵੀ ਕਈ ਕਬੀਲਿਆਂ ਲਈ ਆਪਣੇ ਨਵੇਂ ਬਾਲਕ ਦੀ ਕੁਰਬਾਨੀ ਅੱਗ ਵਿੱਚ ਸੁੱਟ ਕੇ ਇਸ ਲਈ ਦਿੰਦੇ ਹਨ ਕਿ ਇਸ ਤਰ੍ਹਾਂ ਕਰਨ ਨਾਲ ਰੱਬ ਖੁਸ਼ ਹੁੰਦਾ ਹੈ। ਜਦਕਿ ਸੰਜੇਰੋ ਜਾਤੀ ਦੇ ਕਬੀਲੇ ਵਾਲੇ ਘਰ ਵਿੱਚ ਜੰਮੇ ਪਹਿਲੇ ਮੁੰਡੇ

ਦੀ ਬਲੀ ਇਸ ਲਈ ਦਿੰਦੇ ਹਨ ਕਿ ਅਨਾਜ ਇੰਨਾ ਕੁ ਪੈਦਾ ਹੋ ਜਾਏ ਕਿ ਕਬੀਲੇ ਦੇ ਲੋਕ ਭੁੱਖਮਰੀ ਤੋਂ ਬੱਚ ਜਾਣ।

ਹੈਰਾਨੀ ਦੀ ਗੱਲ ਹੈ ਕਿ ਇਨ੍ਹਾਂ ਨਵੇਂ ਜੰਮਿਆਂ ਦੀ ਹੱਤਿਆ ਦੇ ਖਿਲਾਫ ਕਿਸੇ ਆਗੂ ਨੇ ਵੀ ਆਵਾਜ ਉਠਾਉਣ ਦਾ ਹੀਆ ਨਹੀਂ ਕੀਤਾ।

ਕਈ ਇਤਿਹਾਸਕਾਰ ਲਿਖਦੇ ਹਨ ਕਿ ਪੁਰਾਤਨ ਰੋਮ ਵਿੱਚ "ਫਿਲੋ" ਨੇ ਆਵਾਜ ਜਰੂਰ ਉਠਾਈ ਸੀ, ਪਰ ਉਸ ਦਾ ਕੋਈ ਖਾਸ ਅਸਰ ਨਹੀਂ ਸੀ ਹੋਇਆ ਤੇ ਉਸ ਵਕਤ ਦੀ ਸਰਕਾਰ ਲੋਕਾਂ ਦੇ ਖਿਆਲ ਬਦਲਣ ਵਿੱਚ ਅਸਮਰਥ ਰਹੀ ਸੀ।

ਡਾ. ਹਰਜਿੰਦਰ ਕੌਰ ਅਨੁਸਾਰ "ਗੁਰੂ ਨਾਨਕ ਦੇਵ ਜੀ ਨੇ ਔਰਤਾਂ ਦੇ ਹੱਕ ਵਿੱਚ ਆਵਾਜ ਉਠਾਈ ਸੀ। ਰਹਿਤਨਾਮਿਆਂ ਅਨੁਸਾਰ ਕੁੜੀਮਾਰਾਂ ਨਾਲ ਰਿਸ਼ਤਾ ਨਾ ਰੱਖਣ ਦਾ ਹੁਕਮ ਇਹ ਸਿੱਧ ਕਰਦਾ ਹੈ ਕਿ ਰਹਿਤਨਾਮਿਆਂ ਦੇ ਪ੍ਰਕਾਸ਼ਿਤ ਹੋਣ ਸਮੇਂ ਤੱਕ ਕੁੜੀਆਂ ਨੂੰ ਮਾਰਨ ਦਾ ਸਿਲਸਿਲਾ ਵੱਡੇ ਪੱਧਰ ਤੇ ਜਾਰੀ ਸੀ।

ਇਹ ਮਨੁੱਖੀ ਲਾਅਨਤ, ਵਿਲਅਮਸਨ ਅਨੁਸਾਰ, ਪੱਥਰ ਯੁੱਗ ਤੋਂ ਹੀ ਸ਼ੁਰੂ ਹੋਈ ਹੈ ਤੇ ਅੱਜ ਤੱਕ ਵਿਦਵਾਨਾਂ ਤੇ ਪੜ੍ਹੇ ਲਿਖੇ ਡਾਕਟਰਾਂ ਦੇ ਹੁੰਦਿਆਂ ਵੀ ਇਹ ਰੋਕੀ ਨਹੀਂ ਜਾ ਸਕੀ। ਰੋਕਣਾ ਤਾਂ ਇਕ ਪਾਸੇ ਰਿਹਾ ਕਈ ਮਹਾਨ ਕਵੀਆਂ ਨੇ ਔਰਤ ਜਾਤ ਦੇ ਖਿਲਾਫ ਕਵਿਤਾਵਾਂ ਰੱਚ ਕੇ ਇਸ ਜਾਤ ਨੂੰ ਹੋਰ ਵੀ ਝੁਕਾਇਆ ਹੈ।

ਜਿਵੇਂ ਕਬੀਰ ਜੀ ਦੇ ਨਾਮ ਨਾਲ ਜੁੜੀ ਕਵਿਤਾ ਵਿੱਚ ਕਾਵਿ ਰੱਸ ਹੀ ਹੈ, ਪਰ ਸੱਚਾਈ ਤੇ **reasoning** ਤੋਂ ਇਹ ਦੋਹਾ ਕੋਸੋਂ ਦੂਰ ਹੈ।

ਨਾਰੀ ਕੀ ਝਾਈਂ ਪਰਤ
ਅੰਧਾ ਹੋਤ ਭੁਜੰਗ
ਕਬੀਰਾ ਤਿਨ ਕੀ ਕਿਆ ਗਤੀ
ਜੋ ਨਿਤ ਨਾਰੀ ਸੰਗ

ਇੱਕ ਦੋਹਾ ਤੁਲਸੀ ਦਾਸ ਜੀ ਦੇ ਨਾਮ ਨਾਲ ਵੀ ਜੁੜਿਆ ਹੋਇਆ ਹੈ। ਜੋ ਬਾਦਸ਼ਾਹ ਅਕਬਰ ਦੇ ਜਮਾਨੇ ਵਿੱਚ ਹੋਏ ਸੀ।

ਢੋਰ ਗੰਵਾਰ ਪਸ਼ੂ ਅਰ ਨਾਰੀ
ਯਹਿ ਸਬ ਤਾੜਨ ਕੇ ਅਧਿਕਾਰੀ .

ਪੱਥਰ ਯੁੱਗ ਤੋਂ ਹੁਣ ਤੱਕ ਦੇ ਮਨੁੱਖੀ ਸਫ਼ਰ ਤੋਂ ਇੱਕ ਗੱਲ ਸਪਸ਼ਟ ਹੁੰਦੀ ਹੈ ਕਿ ਦੁਨੀਆ ਭਰ ਦੇ ਮੁਲਕਾਂ ਵਿੱਚ ਤੇ ਉਨ੍ਹਾਂ ਵਿੱਚ ਵੱਸਦੇ ਲੋਕਾਂ ਅੰਦਰ ਵਿਵੇਕਹੀਣਤਾ ਆਮ ਰਹੀ ਹੈ। ਸਿਲਸਲੇਵਾਰ ਸੋਚਣੀ ਪ੍ਰਤੀ ਲੋਕਾਂ ਦਾ ਲਗਾਉ ਹੀ ਨਹੀਂ ਰਿਹਾ। ਅੰਧ ਵਿਸ਼ਵਾਸ਼ਾਂ ਤੇ ਦਕਿਆਨੂਸੀ ਖਿਆਲਾਂ ਵਿੱਚ ਲੋਕ ਫਸ ਰਹੇ ਹਨ ਤੇ ਵਹਿਮਾਂ-ਭਰਮਾਂ ਵਿੱਚ ਫਸਿਆ ਮਨੁੱਖ, ਚਿਰ ਕਾਲਾਂ ਤੋਂ ਆਪਣੀ ਥੋਥੀ ਸੋਚ ਤੋਂ ਬਾਹਰ ਨਹੀਂ ਆ ਰਿਹਾ।

ਪਰ ਇਹ ਵਹਿਮ ਤੇ ਦਕਿਆਨੂਸੀ ਖਿਆਲ ਮਨੁੱਖ ਵਿੱਚ ਪੈਦਾ ਕਿਸ ਨੇ ਕੀਤੇ? ਇਸ ਬਾਰੇ ਅੱਜ ਦੇ ਦਿਨ ਬੁੱਧੀਜੀਵ ਤੇ ਫਿਲਾਸਫਰ ਇੱਕ ਮਤ ਹੋ ਗਏ ਹਨ ਕਿ ਇਹ ਕੁਰੀਤੀ ਦੇਵ ਪੁਜਾਰੀ ਕਲਾਸ ਦੀ ਹੀ ਮਨੁੱਖੀ ਸਮਾਜ ਨੂੰ ਮਿਲੀ ਦੇਣ ਹੈ। ਸਾਡੇ ਗਿਆਨੀ, ਗ੍ਰੰਥੀ, ਅਚਾਰਿਆ, ਪਾਦਰੀ ਤੇ ਉਲਮਾਂ ਖੁਦ ਹੀ ਸੋਚਹੀਣ ਹਨ ਤੇ ਇਨ੍ਹਾਂ ਨੇ ਸਮਾਜ ਨੂੰ ਕੀ ਦੇਣਾ ਸੀ, ਤੇ ਜੋ ਦਿੱਤਾ ਹੈ ਉਹ ਇਸ ਵਿਗਿਆਨਕ ਯੁੱਗ ਵਿੱਚ ਸਭ ਦੇ ਸਾਹਮਣੇ ਹੀ ਹੈ। ਮਜ਼ਬ ਦੇ ਨਾਂ ਤੇ ਭਾਂਤ ਭਾਂਤ ਦੇ ਸਰੀਰਕ ਕਸ਼ਟ ਤੇ ਭਿੰਨ ਭਿੰਨ ਤਰਾਂ ਦੇ ਰਸਤੇ ਮੁਕਤੀ ਪਾਣ ਦੇ ਦੱਸੇ ਹਨ। ਕਾਸ਼ੀ ਜੀ ਦੇ ਖੂਹ ਵਿੱਚ ਆਰੇ ਨਾਲ ਸਰੀਰ ਨੂੰ ਦੋ ਫਾੜ ਕਰਾਕੇ ਮਰਨਾ ਬੜਾ ਪਵਿੱਤਰ ਦੱਸਿਆ ਹੈ। ਜਗਨਨਾਥ ਦੇ ਰੱਥ ਹੇਠਾਂ ਪਿਸ ਕੇ ਕੁਚਲੇ ਜਾਣ ਨੂੰ ਪਾਕ ਆਖਿਆ ਹੈ ਤੇ ਅੰਧਵਿਸ਼ਵਾਸ਼ ਰੱਖਣ ਵਾਲਿਆਂ ਨੇ ਉਹ ਸਭ ਕੁਝ ਕੀਤਾ ਹੈ ਜੋ ਪੁਜਾਰੀਆਂ ਨੇ ਕਿਹਾ ਤੇ ਦੱਸਿਆ।

ਇਸ ਪੁਜਾਰੀ ਕਲਾਸ ਦੀ ਚਤੁਰਾਈ ਬਾਰੇ ਇੱਕ ਕਿੱਸਾ ਬਿਆਨ ਕਰ ਰਹੇ ਹਾਂ, "ਇੱਕ ਪੰਡਤ ਜੀ ਕਿਸੇ ਬਜੁਰਗ ਨੂੰ ਮਰਨ ਉਪਰੰਤ ਸਰਧਾਂਜਲੀ ਦੇ ਰਹੇ ਸਨ। ਉਹ ਹਿੰਦੀ ਵਿੱਚ ਬੋਲ ਰਹੇ ਸਨ।" ਉਸ ਦੀ ਬਾਣੀ ਦੀ ਜਾਦੂ ਬਿਆਨੀ ਹਾਜਿਰ ਸੰਗਤਾਂ ਨੂੰ ਕੀਲ ਕੇ ਰੱਖ ਰਹੀ ਸੀ। ਉਸ ਪਾਸ ਬੋਲਣ ਦੀ ਕਲਾ, ਇੱਕ ਮੰਤ੍ਰ ਕਲਾ ਸੀ। ਪੰਡਾਲ ਲੋਕਾਂ ਨਾਲ ਭਰਿਆ ਹੋਇਆ ਸੀ, ਤੇ ਲੋਕ ਪੰਡਤ ਜੀ ਨੂੰ ਬੜੀ ਸ਼ਰਧਾ ਨਾਲ ਸੁਣ ਰਹੇ ਸਨ।, ਵਿੱਚ-ਵਿੱਚ ਪੰਡਤ ਜੀ ਸੰਸਕ੍ਰਿਤ ਦੇ ਸਲੋਕਾਂ ਦਾ ਉਚਾਰਣ ਕਰਦੇ ਸੀ, ਜੋ ਕੋਈ ਨਹੀਂ ਸੀ ਸਮਝ ਸਕਦਾ। ਪਰ ਜੇ ਕੋਈ ਸਮਝ ਵੀ ਸਕਦਾ ਹੋਵੇਗਾ ਤਾਂ ਉਹ ਉਚੇਚਾ ਉਪਰਾਲਾ, ਪੰਡਤ ਜੀ ਨੂੰ ਤੰਗ ਕਰਨ ਦਾ ਨਹੀਂ

ਸੀ ਕਰਨਾ ਚਾਹੁੰਦਾ। ਸਮਾਗਮ ਖਤਮ ਹੋਣ .ਤੇ ਕਈ ਸੱਜਨਾਂ ਨੇ ਪੰਡਤ ਜੀ ਨੂੰ ਮੱਥਾ ਟੇਕਿਆ। ਸ਼ਰਧਾਲੂਆਂ ਵਿੱਚ ਔਰਤਾਂ ਜਿਆਦਾ ਸਨ। ਮੈਂ ਵੀ ਉਨ੍ਹਾਂ ਨੂੰ ਮਿਲਿਆ ਤੇ ਨਮਸ਼ਕਾਰ ਕੀਤੀ ਮੈਂ ਇਵੇਂ ਹੀ ਪੰਡਤ ਜੀ ਨੂੰ ਝੂਠ ਮੂਠ ਕਹਿ ਦਿੱਤਾ ਕਿ ਮੈਂ ਸੰਸਕ੍ਰਿਤ ਵਿੱਚ ਐਮ.ਏ. ਕੀਤੀ ਹੈ ਤੇ ਉਨ੍ਹਾਂ ਦਾ (ਪੰਡਤ ਜੀ ਦਾ) ਸੰਸਕ੍ਰਿਤ ਉਚਾਰਨ ਬਹੁਤ ਉੱਚੇ ਪੱਧਰ ਦਾ ਸੀ। ਇਹ ਸੁਣ ਕੇ ਪੰਡਤ ਜੀ ਦੇ ਚਿਹਰੇ ਦਾ ਰੰਗ ਫਿਕਾ ਹੋ ਗਿਆ। ਅਸਲ ਵਿੱਚ ਉਸ ਪੰਡਤ ਜੀ ਨੂੰ ਥੋੜੇ ਜਿਹੇ ਸ਼ਲੋਕ ਹੀ ਯਾਦ ਸਨ ਤੇ ਉਸ ਨਾਲ ਹੀ ਉਹ ਆਪਣੀ ਰੋਟੀ ਦਾ ਗੁਜਾਰਾ ਕਰ ਰਿਹਾ ਸੀ।

ਉਸੇ ਦਿਨ ਉਹ ਮਹਾਸ਼ੇ ਰਾਤ ਨੂੰ ਮੇਰੇ ਘਰ, ਕਿਸੇ ਤੋਂ ਪਤਾ ਪੁੱਛ ਕੇ, ਪਹੁੰਚ ਗਏ। ਉਨ੍ਹਾਂ ਨਾਲ ਮਿਲ ਕੇ ਮੈਨੂੰ ਇਹ ਗਿਆਤ ਹੋਇਆ ਕਿ ਉਹ ਇੱਕ ਖੂਬਸੂਰਤ ਆਵਾਜ ਦੇ ਮਾਲਕ ਸੀ। ਇੱਕ ਅੱਛੇ ਬੁਲਾਰੇ ਸੀ। ਪਰ ਉਹ ਵਿਦਵਾਨ ਬਿਲਕੁੱਲ ਹੀ ਨਹੀਂ ਸੀ। ਉਹ ਸਤਵੀਂ ਪਾਸ ਕਰਨ ਉਪਰੰਤ ਪੰਡਤਾਈ ਕਰਨ ਲੱਗੇ ਸੀ। ਪੰਡਤਾਂ ਵਰਗਾ ਪਹਿਰਾਵਾ, ਸਿਰ ਤੇ ਚੋਟੀ, ਹਰ ਵੇਲੇ ਰਾਮ-ਰਾਮ ਕਰਨ ਦੀ ਆਦਤ ਨੇ ਉਸ ਨੂੰ ਬਹੁਤ ਹੀ ਲੋਕਪ੍ਰਿਯ ਬਣਾ ਦਿੱਤਾ ਸੀ, ਪਰ ਇਸ ਤੋਂ ਵੱਧ ਹੋਰ ਕਿਸੀ ਕਾਬਲੀਅਤ ਦਾ ਮਾਲਕ ਉਹ ਨਹੀਂ ਸੀ ਬਣ ਸਕਿਆ। ਇਹੀ ਹਾਲ ਮੌਲਵੀਆਂ ਦਾ ਹੈ ਖੂਬਸੂਰਤ ਆਵਾਜ ਵਾਲੇ ਮੌਲਵੀ ਦੀ ਅਜਾਂ ਵਿੱਚ ਸ਼ਾਮਲ ਹੋਕ ਕੇ ਨਮਾਜ਼ ਪੜ੍ਹਨ ਦਾ ਮਜਾ ਕੁਝ ਹੋਰ ਹੁੰਦਾ ਹੈ। ਗਿਆਨੀਆਂ ਗ੍ਰੰਥੀਆਂ ਦਾ ਹਾਲ ਇਹੋ ਜਿਹਾ ਹੀ ਹੈ। ਇਹ ਸਾਰੇ ਪੁਜਾਰੀ ਕਲਾਸ ਵਾਲੇ ਸੋਹਣਾ ਬੋਲ ਸਕਦੇ ਹਨ, ਇਹ ਜਾਦੂਗਰ ਬੁਲਾਰੇ ਹਨ ਪਰ ਕੀ ਇਹ ਵਿਦਵਾਨ ਵੀ ਹਨ ਇੱਥੇ ਇੱਕ ਪ੍ਰਸ਼ਨ ਚਿੰਨ੍ਹ ਲਗਾਉਣਾ ਪੈਂਦਾ ਹੈ। ਪਰ ਇੱਕ ਗੱਲ ਪੱਕੀ ਹੈ ਕਿ ਸਮਾਜ ਦੀ ਬਾਗਡੋਰ ਇਸੀ ਪੁਜਾਰੀ ਕਲਾਸ ਦੇ ਹੱਥ ਵਿੱਚ ਹੀ ਚਲੀ ਆਉਂਦੀ ਹੈ, ਭਾਵੇਂ ਉਹ ਵਿਦਵਤਾ ਤੋਂ ਸੱਖਣੇ ਹਨ।

ਜਿਥੇ ਕਿਤੇ ਵੀ ਪੁਰਾਣੇ ਖਿਆਲਾਂ ਦਾ ਕਿਸੇ ਮਹਾਨ ਪੁਰਸ਼ ਨੇ ਵਿਰੋਧ ਕੀਤਾ ਹੈ, ਉਨ੍ਹਾਂ ਵਿਦਵਾਨਾਂ ਨਾਲ ਮਾੜਾ ਹੀ ਹੋਇਆ ਹੈ। ਐਸੇ ਵਿਦਵਤਾ ਭਰਪੂਰ ਮਹਾਂਪੁਰਸ਼ਾਂ ਨੂੰ ਕਦੀ ਵਿਸ਼ ਪੀਣਾ ਪਿਆ ਹੈ, ਕਦੀ ਸੂਲੀ ਚੜ੍ਹਨਾ ਪਿਆ ਹੈ। ਕਈਆਂ ਨੂੰ ਤੱਤੀਆਂ ਤਵੀਆਂ ਤੇ ਬੈਠਣਾ ਪਿਆ ਹੈ ਜਾਂ ਫਿਰ ਇਕਲਿਆਂ ਹੀ ਵਣਾਂ ਦੀ ਖਾਕ ਛਾਨਣੀ ਪਈ ਹੈ। ਈਸਾਈ ਜਗਤ ਵਿੱਚ ਪੋਪ ਦੀ ਸ਼ਕਤੀ ਰਾਸ਼ਟਰਪਤੀ ਅਤੇ ਪ੍ਰਧਾਨਮੰਤਰੀਆਂ ਤੋਂ ਬਹੁਤ ਜਿਆਦਾ ਹੈ।

ਜਿਵੇਂ ਅਸੀਂ ਉੱਪਰ ਲਿਖ ਆਏ ਹਾਂ ਕਿ ਸਮਾਜ ਨੂੰ ਰਾਹ ਦਿਖਾਉਣ ਵਾਲੇ ਜੇ ਆਪ ਸਤ ਜਮਾਤਾਂ ਪਾਸ ਹੋਣ ਤਾਂ ਉਸ ਸਮਾਜ ਵਿਚੋਂ ਹਨੇਰਾ ਹੱਟਣ ਨੂੰ ਤਾਂ ਅਜੇ ਬਹੁਤ ਸਮਾਂ ਲੱਗੇਗਾ ਤੇ ਮਨੁੱਖ ਆਪਣੇ ਜੀਵਨ ਦੀ ਗੱਡੀ ਅਰਥਹੀਨ ਹੀ ਤੋਰਦਾ ਰਹੇਗਾ ਭਾਂਵੇ ਉਹ ਅਫਰੀਕਾ ਵਿੱਚ ਵਸਦੇ ਮਨੁੱਖ ਦਾ ਸਮਾਜ ਹੋਵੇ ਜਾਂ ਫਰਊਨ ਦੇ ਮਿਸਰ ਦੇ ਲੋਕ ਹੋਣ ਜਾਂ ਅਮਰੀਕਾ ਵਰਗੇ ਦੇਸ਼ ਦੇ ਵਸਨੀਕ ਹੋਣ।

ਅੱਜ ਲੋੜ ਹੈ ਤਾਂ ਅਗਿਆਨਤਾ ਨੂੰ ਦੂਰ ਕਰਨ ਦੀ। ਖਲੀਲ ਜਬਰਾਨ ਅਨੁਸਾਰ "ਅਗਿਆਨਤਾ ਹਬਸ਼ੀ ਦੀ ਕਾਲੀ ਚਮੜੀ ਤੋਂ ਵੀ ਜਿਆਦਾ ਕਾਲੀ ਹੁੰਦੀ ਹੈ" ਅੱਜ ਦਾ ਮਨੁੱਖ ਵਿਸ਼ਵਾਸ਼ ਤੇ ਵਿਵੇਕਤਾ ਵਿਚਕਾਰ ਲਟਕ ਰਿਹਾ ਹੈ।

ਪਰ ਤਰੱਕੀ ਤਾਂ reasoning ਕਰ ਕੇ ਹੀ ਸੰਭਵ ਹੈ।ਹੁਣ ਵੀ ਤਰੱਕੀ ਦੇ ਰਸਤੇ ਵਿੱਚ ਕੋਈ ਨਾ ਕੋਈ ਦੇਵੀ ਜਾਂ ਦੇਵਤਾ ਪੁਜਾਰੀ ਕਲਾਸ ਵਾਲੇ ਲਿਆ ਖੜਾ ਕਰਦੇ ਹਨ ਤੇ ਅੰਧਵਿਸ਼ਵਾਸ਼ੀਆਂ ਦਾ ਪਲੜਾ ਭਾਰੀ ਹੋ ਜਾਂਦਾ ਹੈ। ਉਦੋਂ ਦੁਵਿਧਾ ਵਿੱਚ ਫਸੇ ਮਨੁੱਖ ਡਾਵਾਂਡੋਲ ਹੋ ਜਾਂਦੇ ਹਨ। Reason ਸਾਨੂੰ ਅੱਗੇ ਵੱਲ ਖਿੱਚਦਾ ਹੈ ਪਰ ਅੰਧ ਵਿਸ਼ਵਾਸ਼ ਸਾਨੂੰ ਪਿਛਾਂਹ ਵੱਲ ਨੂੰ ਧਕੇਲਦੇ ਹਨ। ਇਸ ਵਿਗਿਆਨਕ ਯੁੱਗ ਵਿੱਚ ਆਸ ਕਰਦੇ ਹਾਂ ਕਿ ਸਾਡੇ ਬੁੱਧੀਜੀਵ ਸਾਨੂੰ ਵਹਿਮ ਭਰਮਾਂ ਤੋਂ ਛੁਟਕਾਰਾ ਦਿਲਾ ਕੇ ਇਸ ਦੁਨੀਆ ਦੇ ਵਿੱਚ ਫੈਲੇ ਹੋਏ ਅੰਧ ਵਿਸ਼ਵਾਸ਼ਾਂ ਨੂੰ ਪਰਾਜਿਤ ਕਰ ਸਕਣਗੇ। ਫਿਰ ਕਿਸੇ ਮਾਂ ਨੂੰ ਉਸਦੀ ਕੁੱਖ ਵਿੱਚ ਪਲਦੇ ਬੱਚੇ ਬਾਬਤ ਇਹ ਖਿਆਲ ਨਹੀਂ ਆਵੇਗਾ ਕਿ ਉਸਦੇ ਨਵਜਾਤ ਬੱਚੇ ਨੂੰ ਕੋਈ ਜਰਵਾਣਾ ਜੰਮਣ ਤੋਂ ਤੁਰੰਤ ਬਾਅਦ ਹੀ ਉਸਤੋਂ ਖੋਹ ਕੇ ਕਿਸੇ ਦੇਵੀ ਦੇਵਤੇ ਦੀ ਬਲੀ ਚੜ੍ਹਾ ਦੇਵੇਗਾ। ਲੋਕ ਕਵੀ ਦੇ ਇਹ ਸ਼ਬਦ ਬੜੇ ਢੁੱਕਵੇਂ ਹਨ ਕਿ:-

*ਇਸ ਜਿੰਦਗੀ ਕੋ ਕੈਸੇ ਕਹੇਂ, ਹਮ ਅਪਨੀ ਜਿੰਦਗੀ।।*
*ਜਹਾਂ ਇਕ ਸਾਂਸ ਭੀ ਨਹੀਂ ਹੈ ਅਪਨੇ ਇਖਤਿਆਰ ਮੇਂ।।*

***94179-24009***

---- 0 ----

# 'ਖੇਡਾਂ' ਬਦਲ ਸਕਦੀਆਂ ਨੇ 'ਜ਼ਿੰਦਗੀ ਦੀ ਖੇਡ' ਨੂੰ

*ਅਮਰੀਕ ਸਿੰਘ ਸ਼ੇਰ ਖਾਂ*

ਸੱਤਿਆਮੇਵ ਜਯਤੇ ਦੇ ਸੀਜ਼ਨ ਤਿੰਨ 'ਚ ਆਮਿਰ ਖਾਨ ਨੇ ਖੇਡਾਂ ਨੂੰ ਸਮਾਜ-ਸੁਧਾਰ ਦੇ ਹਥਿਆਰ ਵਜੋਂ ਵਰਤਣ ਦੇ ਗੁਰ ਸਮਝਾਉਂਦਿਆਂ ਏਸ ਤੀਜੇ ਸੀਜ਼ਨ ਦੀ ਸ਼ੁਰੂਆਤ ਵੀ ਖੇਡਾਂ ਰਾਹੀਂ ਕੀਤੀ ਹੈ।

ਸ਼ੋਅ ਦੀ ਸ਼ੁਰੂਆਤ ਇੱਕ ਐਸੇ ਖੂੰਖਾਰ 'ਭਾਈ' (ਡਾੱਨ) ਦੀ ਐਂਟਰੀ ਨਾਲ ਹੁੰਦੀ ਹੈ ਜੋ ਕਿਸੇ ਵਕਤ ਪੁਲਿਸ ਦੀਆਂ ਫਾਈਲਾਂ ਚ ਇਕ ਖੂੰਖਾਰ ਬਦਮਾਸ਼ ਸੀ। ਪੁਲਿਸ ਜਿਸਦੀ ਪੈੜ ਦਿਨ-ਰਾਤ ਲੱਭਦੀ ਰਹਿੰਦੀ ਸੀ। ਦੂਜੇ ਸੁਪਾਰੀ ਗੈਂਗਸਟਰ ਜਿਸਦੇ ਖੂਨ ਦੇ ਪਿਆਸੇ ਸਨ। ਪਰ ਇੱਕ ਸਮਾਂ ਐਸਾ ਆਇਆ ਜਦ ਏਸ ਖੂੰਖਾਰ ਗੈਂਗਸਟਰ ਦੀ ਜ਼ਿੰਦਗੀ ਇਕ 'ਬਾੱਲ' (ਗੇਂਦ) ਨੇ ਬਦਲ ਕੇ ਰੱਖ ਦਿਤੀ।

ਮਹਾਂਰਾਸ਼ਟਰ ਦੇ ਨਾਗਪੁਰ ਸ਼ਹਿਰ ਦੀ ਇਕ ਦਲਿਤ ਬਸਤੀ 'ਚ ਜਨਮੇ ਅਖਿਲੇਸ਼ ਦਾ ਕਹਿਣਾ ਹੈ ਕਿ ਉਸਦੀ ਪਰਵਰਿਸ਼ ਹੀ ਇੱਕ ਐਸੇ ਮਾਹੌਲ ਚ ਹੋਈ ਕਿ ਉਸਨੇ ਬਚਪਨ ਚ ਈ ਆਪਣੀ ਜ਼ਿੰਦਗੀ ਦਾ ਮਕਸਦ 'ਭਾਈ' ਬਣਨਾ ਚੁਣ ਲਿਆ। ਕੋਈ ਡਾਕਟਰ, ਇੰਜੀਨੀਅਰ ਜਾਂ ਅਧਿਆਪਕ ਬਣਨਾ ਲੋਚਦਾ ਹੈ ਪਰ ਮੇਰੀ ਖਾਹਿਸ਼ ਸੀ ਕਿ ਮੈਂ ਭਾਈ (ਡਾੱਨ) ਬਣਾਂ। ਸਭ ਲੋਕ ਮੇਰੇ ਘਸੁੰਨ ਤੋਂ ਡਰਨ। ਜੀਹਤੋਂ ਚਾਹਾਂ, ਆਪਣੀ ਈਨ ਮੰਨਵਾ ਲਵਾਂ। ਖੈਰ, ਮੈਂ ਆਪਣੀ ਚਾਹਤ ਮੁਤਾਬਕ ਕਾਮਯਾਬ ਵੀ ਹੋਇਆ। ਆਪਣੀ ਮਿਲਦੀ-ਜੁਲਦੀ ਸੋਚ ਵਾਲੀ ਮਿੱਤਰ-ਮੰਡਲੀ ਵੀ ਤਿਆਰ ਕਰ ਲਈ। ਛੋਟੀਆਂ-ਮੋਟੀਆਂ ਚੋਰੀਆਂ-ਚਕਾਰੀਆਂ ਤੋਂ ਸ਼ੁਰੂ ਹੋਇਆ ਸਫਰ ਵੱਡੀਆਂ ਲੁੱਟਾਂ-ਖੋਹਾਂ ਤੇ ਡਾਕਿਆਂ ਵਿੱਚ ਤਬਦੀਲ ਹੁੰਦਾ ਗਿਆ। ਧੜਾ-ਧੜ ਕੇਸ ਦਰਜ ਹੋਣ ਲੱਗੇ। ਪੁਲਿਸ ਮੇਰੇ ਪਿੱਛੇ-ਪਿੱਛੇ ਤੇ ਮੈਂ ਅੱਗੇ-ਅੱਗੇ।

ਇੱਕ ਦਿਨ ਐਸਾ ਆਇਆ ਕਿ ਕਿਸੇ ਦੂਜੇ ਖੂੰਖਾਰ ਗੈਂਗ ਨਾਲ ਮੇਰਾ ਪੰਗਾ ਹੋ ਗਿਆ। ਉਸ ਗੈਂਗ ਦੇ ਗੁੰਡੇ ਮੇਰੇ ਪਿੱਛੇ ਐਸੇ ਪਏ ਕਿ ਮੈਨੂੰ ਆਪਣੀ ਜਾਨ ਕੁਝ ਪਲਾਂ ਦੀ ਪ੍ਰਾਹੁਣੀ ਜਾਪੀ। ਪਰ ਰੱਬ ਦੀ ਮਰਜ਼ੀ ਕਿ ਮੈਂ ਦੌੜਦਾ-ਦੌੜਦਾ ਇੱਕ ਖਾਲੀ ਬੱਸ ਚ ਜਾ ਛਿਪਿਆ ਤੇ ਮੇਰੀ ਜਾਨ ਬਚ ਗਈ। ਫਿਰ ਕਈ ਦਿਨ ਤੇ ਰਾਤਾਂ ਇੱਕ ਸੁੰਨਸਾਨ ਕਬਰਸਤਾਨ 'ਚ ਬਿਤਾਈਆਂ। ਆਪਣੀ ਹੱਡਬੀਤੀ ਦੱਸਦਿਆਂ ਆਪਣੇ ਸਮੇਂ ਦਾ ਇਹ ਖੂੰਖਾਰ ਗੈਂਗਸਟਰ ਭਾਵੁਕ ਹੋ ਜਾਂਦਾ ਹੈ। ਉਹ ਅੱਗੇ ਦੱਸਦਾ ਹੈ ਕਿ ਜਿਸ ਰਾਤ ਓਸ ਇਲਾਕੇ ਦੇ ਲੋਕ ਈਸਾ ਜੀ ਦੀ ਯਾਦ 'ਚ 'ਵੱਡਾ ਦਿਨ' ਮਨਾ ਰਹੇ ਸਨ, ਮਠਿਆਈਆਂ ਤੇ ਡਰਾਈ ਫਰੂਟ ਆਦਿਕ ਲੋੜਵੰਦਾਂ ਚ ਵੰਡ ਕੇ ਆਪਣੀ ਖੁਸ਼ੀ ਦਾ ਇਜ਼ਹਾਰ ਕਰ ਰਹੇ ਸਨ, ਮੈਂ ਉਸ ਰਾਤ ਕਬਰਸਤਾਨ ਦੇ ਪਿੱਛੇ ਬਣੇ ਮੰਦਰ ਦੇ ਸਾਹਵੇਂ ਬੈਠੇ ਮੰਗਤਿਆਂ ਤੋਂ ਆਪਣੇ ਪੇਟ ਦੀ ਅੱਗ ਬੁਝਾਉਣ ਲਈ ਰੋਟੀਆਂ ਖੋਹ ਰਿਹਾ ਸੀ। ਕੈਸੀ ਅਹਿਸਾਨਫਰਾਮੋਸ਼ੀ ਦੀ ਜ਼ਿੰਦਗੀ ਸੀ ਇਹ ਮੇਰੀ!

ਖੈਰ,ਦਾਤੇ ਨੇ ਐਸੀ ਕਲਾ ਵਰਤਾਈ ਕਿ ਇੱਕ ਦਿਨ ਮੈਂ ਤੇ ਮੇਰੇ ਸਾਥੀ ਇੱਕ ਪਲਾਸਟਿਕ ਦੀ ਬਾਲਟੀ ਨੂੰ ਆਪਣੇ ਪੈਰਾਂ ਦੀ ਕਿੱਕ ਨਾਲ ਬੁਰੀ ਤਰ੍ਹਾਂ ਰੌਂਦ ਰਹੇ ਸਾਂ। ਇੱਕ ਭੱਦਰ-ਪੁਰਸ਼ ਸਾਡੇ ਨੇੜਿਓਂ ਲੰਘਿਆ। ਉਹ ਸਾਡੀ ਏਸ ਹਰਕਤ ਨੂੰ ਵੇਖ ਕੇ ਮੰਦ-ਮੰਦ ਮੁਸਕਰਾ ਰਿਹਾ ਸੀ। ਉਸਨੇ ਸਾਨੂੰ ਆਪਣੇ ਵੱਲ ਬੁਲਾਇਆ ਤੇ ਫੁੱਟਬਾਲ ਖੇਡਣ ਦਾ ਸੱਦਾ ਦਿੱਤਾ ਪਰ ਅਸੀਂ ਉਸ ਭੱਦਰ-ਪੁਰਸ਼ ਦਾ ਮਜ਼ਾਕ ਉਡਾਇਆ ਤੇ ਅੱਗੋਂ ਸਵਾਲ ਕੀਤਾ ਕਿ ਫੁੱਟਬਾਲ ਖੇਡਣ ਦੇ ਕਿੰਨੇ ਪੈਸੇ ਮਿਲਣਗੇ। ਉਸ ਸਿਆਣੇ ਆਦਮੀ ਨੇ ਸਾਡੀ ਗੱਲ ਦਾ ਬੁਰਾ ਨਹੀਂ ਮਨਾਇਆ। ਸਗੋਂ ਸਾਨੂੰ ਪੇਸ਼ਕਸ਼ ਕੀਤੀ ਕਿ ਜੇ ਅਸੀਂ ਰੋਜ਼ ਫੁੱਟਬਾਲ ਖੇਡਣ ਲਈ ਗਰਾਊਂਡ ਚ ਆਈਏ ਤਾਂ ਉਹ ਸਾਨੂੰ ਹਰੇਕ ਜਣੇ ਨੂੰ ਪੰਜ ਰੁਪਏ ਦਾ ਨੋਟ ਦੇਵੇਗਾ। ਉਸ ਵਕਤ ਪੰਜ ਰੁਪਏ ਦੀ ਕੀਮਤ ਵੀ ਕਾਫੀ ਸੀ। ਅਸੀਂ ਉਸਦੀ ਇਹ ਪੇਸ਼ਕਸ਼ ਪ੍ਰਵਾਨ ਕਰ ਲਈ। ਕਈ ਦਿਨ ਅਸੀਂ ਗਰਾਊਂਡ ਜਾਂਦੇ ਰਹੇ ਤੇ ਦੋ ਢਾਈ ਘੰਟੇ ਨਿਰੰਤਰ ਖੇਡਣ ਤੋਂ ਬਾਦ ਸਾਨੂੰ ਸਭ ਨੂੰ ਪੰਜ-ਪੰਜ ਰੁਪਏ ਮਿਲ ਜਾਂਦੇ।

ਕੁਝ ਦਿਨ ਤਾਂ ਇਹ ਸਿਲਸਿਲਾ ਇੰਜ ਚੱਲਦਾ ਰਿਹਾ ਪਰ ਇੱਕ ਦਿਨ ਜਦ ਅਸੀਂ ਓਸ ਭੱਦਰ-ਪੁਰਸ਼ ਪ੍ਰੋਫੈਸਰ ਦੇ ਘਰ ਉਸ ਨੂੰ ਬੁਲਾਉਣ ਲਈ ਗਏ ਤਾਂ ਉਸਨੇ ਕਿਹਾ ਕਿ ਅੱਜ ਤੋਂ ਖੇਡ ਬੰਦ। ਜਦ ਅਸੀਂ ਕਾਰਨ ਪੁੱਛਿਆ ਤਾਂ ਜਵਾਬ ਸੀ ਕਿ ਉਸ ਕੋਲ

ਸਾਨੂੰ ਦੇਣ ਲਈ ਪੰਜ ਰੁਪਏ ਨਹੀਂ। ਫਿਰ ਸਾਡੇ ਚੋਂ ਇੱਕ ਨੇ ਕਿਹਾ " ਯਾਰ, ਜੇ ਪੰਜ ਰੁਪਏ ਨਹੀਂ ਦਿੰਦਾ ਤਾਂ ਬਾਲ ਤਾਂ ਲੈ ਲਓ। " ਸਾਡੇ ਮੰਗਣ ਤੇ ਪ੍ਰੋਫੈਸਰ ਸਾਹਬ ਨੇ ਸਾਨੂੰ ਫੁੱਟਬਾਲ ਦੇ ਦਿੱਤੀ। ਉਸ ਦਿਨ ਅਸੀਂ ਬਿਨਾ ਪੈਸਿਆਂ ਤੋਂ ਖੇਡ ਰਹੇ ਸੀ। ਵਾਕਇ ਹੀ ਗਜ਼ਬ ਦਾ ਮਜ਼ਾ ਆਇਆ ਓਸ ਦਿਨ ਖੇਡਣ ਦਾ। ਹੁਣ ਅਸੀਂ ਨਿਰੰਤਰ ਰੱਜ ਕੇ ਖੇਡਦੇ। ਜਿੰਨੀ ਦੇਰ ਖੇਡਦੇ ਰਹਿੰਦੇ ਨਾ ਤਾਂ ਸਿਗਰਟ ਵਾਲੇ ਪਾਸੇ ਧਿਆਨ ਜਾਂਦਾ, ਨਾ ਹੀ ਜੂਆ ਖੇਡਣ ਵੱਲ ਤੇ ਨਾ ਹੀ ਕਿਸੇ ਹੋਰ ਪੁੱਠੀ ਲਤ ਦਾ ਖਿਆਲ ਆਉਂਦਾ। ਨਿਰੰਤਰ ਖੇਡਣ ਨਾਲ ਸਾਨੂੰ ਸਾਡੀ ਜ਼ਮੀਰ ਪਹਿਲਾਂ ਤੋਂ ਕੁਝ ਹਲਕੀ ਹੁੰਦੀ ਜਾਪੀ। ਇੱਕ ਦਿਨ ਫਿਰ ਪ੍ਰੋਫੈਸਰ ਸਾਹਬ ਆਏ ਤੇ ਸਾਡੇ ਤੋਂ ਬਾਲ ਵੀ ਵਾਪਸ ਲੈ ਗਏ। ਕਹਿਣ ਲੱਗੇ "ਆਪਣੀ ਬਾੱਲ ਖਰੀਦੋ ਤੇ ਅਨੰਦ ਲਓ। "

ਹੁਣ ਸਾਨੂੰ ਫੁੱਟਬਾਲ ਦਾ ਪੂਰੀ ਤਰ੍ਹਾਂ ਚਸਕਾ ਪੈ ਚੁੱਕਾ ਸੀ। ਸ਼ਾਇਦ ਫੁੱਟਬਾਲ ਹੀ ਸਾਡੀ ਜ਼ਿੰਦਗੀ ਬਣ ਚੁੱਕਾ ਸੀ। ਅਸੀਂ ਆਪਣੀ ਫੁੱਟਬਾਲ ਖਰੀਦੀ। ਫੁੱਟਬਾਲ ਨੂੰ ਆਪਣਾ ਨਿਤਨੇਮ ਬਣਾ ਲਿਆ। ਜਿਵੇਂ ਜਿਵੇਂ ਖੇਡ ਨੂੰ ਅਪਨਾਉਂਦੇ ਗਏ ਤਿਵੇਂ ਤਿਵੇਂ ਪੁੱਠੀਆਂ ਆਦਤਾਂ ਸਭ ਛੁੱਟਦੀਆਂ ਗਈਆਂ। ਏਧਰ ਪ੍ਰੋਫੈਸਰ ਸਾਹਬ ਨੇ ਇੱਕ ਜ਼ਿਲ੍ਹਾ ਪੱਧਰੀ ਟੂਰਨਾਮੈਂਟ ਚ ਸਾਡੀ ਟੀਮ ਨੂੰ ਨਿਓਤਾ ਦਿੱਤਾ। ਅਸੀਂ ਚੰਗਾ ਪ੍ਰਦਰਸ਼ਨ ਕੀਤਾ। ਫਿਰ ਚੱਲ ਸੋ ਚੱਲ। ਸਟੇਟ ਪੱਧਰੀ ਟੀਮ ਲਈ ਮੇਰੀ ਚੋਣ ਹੋ ਗਈ। ਸਟੇਟ ਤੋਂ ਬਾਦ ਰਾਸ਼ਟਰੀ ਪੱਧਰ ਤੇ ਸਿਲੈਕਸ਼ਨ ਹੋਈ। ਰਾਸ਼ਟਰੀ ਪੱਧਰ ਦੀ ਟੀਮ ਦਾ ਫਿਰ ਕੈਪਟਨ ਬਣਿਆ ਤੇ ਦੇਸ਼ ਤੋਂ ਬਾਹਰ ਬ੍ਰਾਜ਼ੀਲ ਜਿਹੇ ਫੁੱਟਬਾਲ ਨੂੰ ਪ੍ਰਣਾਏ ਦੇਸ਼ ਚ ਵੀ ਆਪਣੀ ਕਲਾ ਦਾ ਪ੍ਰਦਰਸ਼ਨ ਕੀਤਾ। ਸਿਆਣੇ ਵਕੀਲਾਂ ਦੀ ਸਲਾਹ ਨਾਲ ਹੌਲੀ ਹੌਲੀ ਪੁਰਾਣੇ ਕੇਸ ਵੀ ਇੱਕ ਇੱਕ ਕਰਕੇ ਪਿੱਛਾ ਛੱਡਦੇ ਗਏ। ਅਖਿਲੇਸ਼ ਆਖਰ ਚ ਬੜੇ ਮਾਣ ਨਾਲ ਦੱਸਦਾ ਹੈ ਕਿ 'ਭਾਊ' (ਡਾੱਨ) ਕਹਾਉਣ ਵਾਲਾ ਇਹ ਗੈਂਗਸਟਰ ਅੱਜ ਇੱਕ ਫੁੱਟਬਾਲ ਕੋਚ ਦੇ ਰੂਪ ਚ 'ਰੈਡ ਲਾਈਟ ਏਰੀਆ' ਦੇ ਬੱਚਿਆਂ ਨੂੰ ਫੁੱਟਬਾਲ ਸਿਖਾਉਂਦਾ ਹੈ ਤੇ ਅੱਜ ਸਭ ਬੱਚੇ ਉਸਨੂੰ ਭਾਊ ਨਹੀਂ ਸਗੋਂ 'ਸਰ' ਕਹਿ ਕੇ ਸੰਬੋਧਨ ਕਰਦੇ ਹਨ।

ਭਾਵੁਕ ਹੁੰਦਾ ਹੋਇਆ ਅਖਿਲੇਸ਼ ਫੁੱਟਬਾਲ ਦੀ ਕਿੱਕ ਨੂੰ ਸਲਾਮ ਕਰਦਾ ਹੋਇਆ ਕਹਿੰਦਾ ਹੈ ਕਿ ਫੁੱਟਬਾਲ ਦੀ ਕਿੱਕ ਨੇ ਉਹਦੇ ਅੰਦਰਲੀਆਂ ਸਾਰੀਆਂ ਬੁਰਾਈਆਂ ਨੂੰ 'ਕਿੱਕ' ਮਾਰ ਕੇ ਬਾਹਰ ਕੱਢ ਦਿੱਤਾ ਤੇ ਉਹਦੀ ਅੰਤਰ-ਆਤਮਾ ਤੇ ਝੂਠ ਦਾ ਪਿਆ ਪਰਦਾ ਦੂਰ ਵਗਾਹ ਮਾਰਿਆ।

ਅਖਿਲੇਸ਼ ਨੂੰ ਖੇਡਾਂ ਜ਼ਰੀਏ ਮੁੱਖ ਧਾਰਾ ਚ ਲਿਆਉਣ ਵਾਲੇ ਪ੍ਰੋਫੈਸਰ ਵਿਜੇ ਬਾਰਸੇ ਦੇ ਦਰਸ਼ਨ ਵੀ ਏਸ ਸ਼ੋਅ ਚ ਕਰਵਾਏ ਗਏ। ਪ੍ਰੋਫੈਸਰ ਵਿਜੇ ਬਾਰਸੇ ਦਾ ਕਹਿਣਾ ਸੀ ਕਿ ਉਹਨਾਂ ਨੇ ਅਖਿਲੇਸ਼ ਦੇ ਜੀਵਨ ਪਲਟੇ ਤੋਂ ਪ੍ਰਭਾਵਿਤ ਹੋ ਕੇ ਇੱਕ ਪੂਰੀ ਸੰਸਥਾ ਖੜ੍ਹੀ ਕੀਤੀ ਤੇ ਝੁੱਗੀਆਂ-ਝੌਂਪੜੀਆਂ ਚ ਰਹਿਣ ਵਾਲੇ ਬੱਚਿਆਂ ਦੀਆਂ ਖੇਡ-ਟੀਮਾਂ ਬਨਾਉਣੀਆਂ ਸ਼ੁਰੂ ਕੀਤੀਆਂ। ਇਹਨਾਂ ਟੀਮਾਂ ਦੇ ਅਲੱਗ ਮੈਚ ਕਰਾਏ ਜਾਣ ਲਗੇ। ਪਹਿਲੇ ਪਹਿਲ ਇਹਨਾਂ ਟੀਮਾਂ ਦੀ ਪੂਰੇ ਭਾਰਤ ਚ ਗਿਣਤੀ ਸਿਰਫ ੩੨ ਸੀ। ਫਿਰ ੧੨੮ ਹੋ ਗਈ ਤੇ ਅੱਜ ਪੂਰੇ ਭਾਰਤ ਦੀਆਂ ੧੫ ਸਟੇਟਾਂ ਚ ਇਹਨਾਂ ਟੀਮਾਂ ਦੀ ਗਿਣਤੀ ਦੋ-ਢਾਈ ਹਜ਼ਾਰ ਦਾ ਅੰਕੜਾ ਪਾਰ ਕਰ ਚੁੱਕੀ ਹੈ।

ਇੱਥੇ ਜੇਕਰ ਪੰਜਾਬ ਦੀ ਜਵਾਨੀ ਦੀ ਉਦਾਹਰਨ ਦੇਣੀ ਹੋਵੇ ਤਾਂ ਕਿਸੇ ਵਕਤ ਹਾਕੀ ਤੇ ਕਬੱਡੀ ਕਰਕੇ ਪੰਜਾਬੀਆਂ ਦੀ ਬਹਾਦਰੀ ਤੇ ਨਸ਼ਿਆਂ ਤੋਂ ਨਿਰਲੇਪਤਾ ਦੀ ਉਦਾਹਰਨ ਸਾਰਾ ਜਹਾਨ ਦੇਂਦਾ ਸੀ। ਪੰਜਾਬ ਦੇ ਭਲਵਾਨ ਤੇ ਹਾਕੀ ਦੇ ਜਵਾਨ ਸਿਰ ਤੇ ਸੁੰਦਰ ਰੁਮਾਲ ਸਜਾਈ ਦੇਸ-ਵਿਦੇਸ ਦੇ ਗਰਾਊਂਡਾਂ ਦੀ ਸ਼ਾਨ ਸਨ। ਪਰ ਸਮਿਆਂ ਨੇ ਕਰਵਟ ਬਦਲੀ। ਅੱਜ ਕਬੱਡੀ ਖੇਡਣ ਲਈ ਵੀ ਨਸ਼ਿਆਂ ਦਾ ਸਹਾਰਾ ਲਿਆ ਜਾਣ ਲੱਗਾ ਹੈ। ਕਈ ਤਰ੍ਹਾਂ ਦੇ ਟੀਕੇ ਤੇ ਨਸ਼ੀਲੇ ਸਪਲੀਮੈਂਟਾਂ ਦਾ ਕਬੱਡੀ ਖਿਡਾਰੀ ਇਸਤੇਮਾਲ ਕਰ ਰਹੇ ਹਨ। ਜੇਕਰ ਪ੍ਰੋਫੈਸਰ ਵਿਜੇ ਬਾਰਸੇ ਵਰਗੇ ਸੁਹਿਰਦ ਕੋਚ ਸਾਡੇ ਪੰਜਾਬੀ ਨੌਜਵਾਨਾਂ ਨੂੰ ਮਿਲ ਜਾਣ ਤਾਂ ਸਾਡੀ ਜਵਾਨੀ ਇੱਕ ਵਾਰ ਫੇਰ ਨਸ਼ਿਆਂ ਦੇ ਚੁੰਗਲ ਚੋਂ ਨਿਕਲ ਕੇ ਆਪਣੀ ਪੁਰਾਤਨ ਵਿਰਾਸਤ ਦਾ ਜਲੌਅ ਸਹਿਜੇ ਹੀ ਦਿਖਾ ਸਕਦੀ ਹੈ।

ਏਸ ਸ਼ੋਅ ਚ ਹਰਿਆਣੇ ਦੇ ਇੱਕ ਛੋਟੇ ਜਿਹੇ ਪਿੰਡ ਬੇਲਾਰੀ ਦੀ ਬਾਤ ਵੀ ਪਾਈ ਗਈ। ਹਰਿਆਣਵੀ ਬਾਪ ਦੇ ਘਰ ਚਾਰ ਧੀਆਂ ਜਨਮ ਲੈਂਦੀਆਂ ਨੇ। ਬਾਪ ਨੂੰ ਇਹਨਾਂ ਧੀਆਂ ਲਈ ਕਿਸੇ ਦਾਜ-ਦਹੇਜ ਦੀ ਚਿੰਤਾ ਨਹੀਂ ਸਗੋਂ ਚਿੰਤਾ ਇਹ ਹੈ ਕਿ ਇਹ ਬੱਚੀਆਂ ਇੱਕ ਦਿਨ ਅੰਤਰਰਾਸ਼ਟਰੀ ਪੱਧਰ ਦੀਆਂ ਕੁਸ਼ਤੀ-ਖਿਡਾਰਨਾਂ ਕਿੰਜ ਬਣਨ। ਬਾਪ ਬਚਪਨ ਤੋਂ ਈ ਇਹਨਾਂ ਬੱਚੀਆਂ ਨੂੰ ਏਸ ਨਿਸ਼ਾਨੇ ਤੱਕ ਪੁਹੰਚਾਉਣ ਲਈ ਮੂੰਹ-ਹਨੇਰੇ

ਖੇਤਾਂ ਵੱਲ ਲੈ ਜਾਂਦਾ। ਖੁਦ ਨਾਲ ਦੌੜਦਾ ਤੇ ਇਹਨਾਂ ਬੱਚੀਆਂ ਨੂੰ ਵੀ ਦੁੜਾਉਂਦਾ। ਜਦ ਇਹ ਬੱਚੀਆਂ ਵੱਡੀਆਂ ਹੋਈਆਂ ਤਾਂ ਇਹਨਾਂ ਨੂੰ ਮੁੰਡਿਆਂ ਦੇ ਬਰਾਬਰ ਕੁਸ਼ਤੀ ਖਿਡਾਉਂਦਾ। ਇੱਥੋਂ ਤੱਕ ਕਿ ਕਈ ਵਾਰ ਤਾਂ ਇਹ ਮੁਟਿਆਰਾਂ ਮੁੰਡਿਆਂ ਨੂੰ ਵੀ ਹਰਾ ਦਿੰਦੀਆਂ। ਪੂਰੇ ਹਰਿਆਣੇ ਚ ਹੁਣ ਹਾਲਤ ਇਹ ਸੀ ਕਿ ਕੋਈ ਮੁੰਡਾ ਬੇਇੱਜ਼ਤੀ ਦੇ ਡਰੋਂ ਇਹਨਾਂ ਨਾਲ ਘੁਲਣ ਲਈ ਮੂਹਰੇ ਨਾ ਆਉਂਦਾ। ਅਖੇ, ਜੇ ਹਾਰ ਗਿਆ ਤਾਂ ਲੋਕ ਕਹਿਣਗੇ, ਮੁੰਡਾ ਹੋ ਕੇ ਕੁੜੀ ਤੋਂ ਹਾਰ ਗਿਆ।

ਸਿਰੜੀ ਬਾਪ ਮਹਾਂਵੀਰ ਫੋਗਟ ਦੀਆਂ ਵੱਡੀਆਂ ਦੋਨੋਂ ਬੇਟੀਆਂ ਗੀਤਾ ਤੇ ਬਬੀਤਾ ਇਸ ਵਰ੍ਹੇ ੨੦੧੪ ਦੀਆਂ ਕਾਮਨਵੈਲਥ ਖੇਡਾਂ ਚ ਚੈਂਪੀਅਨ ਰਹੀਆਂ ਨੇ ਤੇ ਭਾਰਤ ਲਈ ਸੋਨ-ਤਮਗਾ ਜਿੱਤ ਕੇ ਇਹਨਾਂ ਬੱਚੀਆਂ ਨੇ ਆਪਣੇ ਬਾਪ ਦੇ ਸਿਰੜ ਨੂੰ ਪ੍ਰਵਾਨ ਚੜ੍ਹਾਇਆ ਹੈ। ਦੋਨੋਂ ਮੁਟਿਆਰਾਂ ਗੀਤਾ ਤੇ ਬਬੀਤਾ ਇੰਟਰਨੈਸ਼ਨਲ ਚੈਂਪੀਅਨ ਬਣ ਕੇ ਜਿਥੇ ਅੰਤਾਂ ਦੀਆ ਖੁਸ਼ ਨੇ ਉੱਥੇ ਇਸ ਮੰਜ਼ਲ ਤੱਕ ਪਹੁੰਚਣ ਲਈ ਉਹਨਾਂ ਨੂੰ ਕਿੰਨੀ ਮੁਸ਼ੱਕਤ ਘਾਲਣੀ ਪਈ ਉਹਨੂੰ ਚੇਤੇ ਕਰਕੇ ਉਹਨਾਂ ਨੂੰ ਝੁਣਝੁਣੀ ਜਿਹੀ ਆ ਜਾਂਦੀ ਹੈ।

ਬਾਪ ਮਹਾਂਵੀਰ ਫੋਗਟ ਵੀ ਪੁਰਾਣੇ ਸਮੇਂ ਨੂੰ ਚੇਤੇ ਕਰਕੇ ਕਹਿੰਦੇ ਹਨ ਕਿ ਜਦ ਉਸਨੇ ਆਪਣੀਆਂ ਧੀਆਂ ਨੂੰ ਕੁਸ਼ਤੀ ਖਿਡਾਰਨਾਂ ਬਨਾਉਣ ਦਾ ਸੁਪਨਾ ਲਿਆ ਸੀ ਤਾਂ ਲੋਕ ਉਸਨੂੰ ਪਾਗਲ ਤੱਕ ਦੀ ਸੰਗਿਆ ਦਿੰਦੇ ਸਨ। ਲੋਕ ਕਹਿੰਦੇ "ਕਿੰਨਾ ਬੇਸ਼ਰਮ ਬਾਪ ਐ, ਆਪਣੀਆਂ ਧੀਆਂ ਨੂੰ ਆਪਣੀਆਂ ਅੱਖਾਂ ਸਾਹਵੇਂ ਮੁੰਡਿਆਂ ਨਾਲ ਘੁਲਾਉਂਦਾ ਫਿਰਦੈ।" ਪਰ ਮੈਂ ਹਾਰ ਨਹੀਂ ਮੰਨੀ। ਅੱਜ ਓਹੀ ਲੋਕ ਵਧਾਈਆਂ ਦੇਣ ਵਾਲਿਆਂ ਚ ਸ਼ਾਮਲ ਨੇ।

ਬਬੀਤਾ ਕਹਿੰਦੀ ਹੈ ਕਿ ਉਹਨਾਂ ਦੇ ਘੁਲਣ ਸਮੇਂ ਉਹਨਾਂ ਦੀ ਦਾਦੀ ਵੀ ਵਿਰੋਧ ਕਰਦੀ ਸੀ ਪਰ ਹੁਣ ਉਹ ਮਾਣ ਨਾਲ ਕਹਿੰਦੀ ਹੈ ਕਿ ਐਸੀਆਂ ਧੀਆਂ ਤਾਂ ਰੱਬ ਭਾਵੇਂ ਸੌ ਦੇ ਦੇਵੇ।

ਸਚਮੁੱਚ 'ਕੁਸ਼ਤੀ' ਖੇਡ ਨੇ ਏਸ ਪੂਰੇ ਪਰਿਵਾਰ ਦੀ ਪੂਰੀ ਜੀਵਨ-ਖੇਡ ਬਦਲ ਕੇ ਰੱਖ ਦਿੱਤੀ ਹੈ। ਇੱਕੋ ਟੱਬਰ ਚ ਦੋ ਅੰਤਰਰਾਸ਼ਟਰੀ ਗੋਲਡ-ਮੈਡਲਿਸਟ ਹੋਣਾ ਕੋਈ ਖਾਲਾ ਜੀ ਦਾ ਵਾੜਾ ਨਹੀਂ।

ਹਰਿਆਣੇ ਦੀ ਹੀ ਇੱਕ ਹੋਰ ਪ੍ਰੇਰਨਾਦਾਇਕ ਉਦਾਹਰਣ ਨੰਨ੍ਹੇ ਸ਼ੁਭਮ ਜਗਲਾਨ ਦੇ ਰੂਪ ਚ ਸਾਹਮਣੇ ਆਉਂਦੀ ਹੈ। ਸਿਰਫ ਨੌਂ ਸਾਲਾ ਉਮਰ ਵਰਗ ਦਾ ਸ਼ੁਭਮ ਅੱਜ ਆਪਣੀ ਉਮਰ ਵਰਗ ਦਾ ਅੰਤਰ-ਰਾਸ਼ਟਰੀ ਚੈਂਪੀਅਨ ਹੈ। ਨੰਨਾ ਸ਼ੁਭਮ ਬੜੇ ਭੋਲੇ-ਭਾਅ ਆਪਣੀ ਜੀਵਨ ਕਹਾਣੀ ਬਿਆਨ ਕਰਦਾ ਦੱਸਦਾ ਹੈ ਕਿ ਉਹਦੇ ਨੇੜੇ ਅਸਰਾਣਾ ਪਿੰਡ ਚ ਸਰਦਾਰ ਕਪੂਰ ਸਿੰਘ ਨਾਂ ਦੇ ਇੱਕ ਉਦਮੀ ਨੇ ਗੋਲਫ ਅਕੈਡਮੀ ਖੋਲ੍ਹੀ।

ਉਹ ਵੀ ਆਪਣੇ ਪਿਤਾ ਜੀ ਦੀ ਪ੍ਰੇਰਨਾ ਸਦਕਾ ਏਸ ਅਕੈਡਮੀ ਚ ਗੋਲਫ ਸਿੱਖਣ ਲਈ ਚਲਾ ਗਿਆ ਪਰ ਕੁਝ ਸਮੇਂ ਬਾਦ ਇਹ ਅਕੈਡਮੀ ਬੰਦ ਹੋ ਗਈ। ਸ਼ੁਭਮ ਦੇ ਅੰਦਰ ਗੋਲਫ ਖਿਡਾਰੀ ਬਣਨ ਦੀ ਤਾਂਘ ਸੀ। ਉਸਨੇ ਹੌਂਸਲਾ ਨਹੀਂ ਹਾਰਿਆ। ਉਹ ਕਟੋਰੀ ਨਾਲ ਪਟਿੰਗ (ਲੰਮਾ ਡੰਡਾ) ਲਾ ਕੇ ਖੇਤਾਂ ਚ ਪ੍ਰੈਕਟਿਸ ਕਰਦਾ ਰਹਿੰਦਾ ਤੇ ਸ਼ਾੱਟ ਲਾ ਕੇ ਟੇਢੇ ਪਤੀਲੇ ਚ ਬਾੱਲ ਪਾਉਣ ਦੀ ਪੈਕਟਿਸ ਕਰਦਾ ਰਹਿੰਦਾ। ਕਈ ਵਾਰ ਘਰ ਚ ਵੀ ਸ਼ਾੱਟ ਲਾਉਂਦਾ ਉਹ ਘਰ ਦੇ ਭਾਂਡੇ ਭੰਨਦਾ ਰਹਿੰਦਾ ਤੇ ਮਾਂ ਦੀਆਂ ਮਿੱਠੀਆਂ ਝਿੜਕਾਂ ਨਾਲ ਝੋਲੀ ਭਰਦਾ ਰਹਿੰਦਾ। ਸ਼ੁਭਮ ਨੇ ਹਾਰ ਨਹੀਂ ਮੰਨੀ। ਉਹ ਬਿਨਾ ਕਿਸੇ ਖਾਸ ਖੇਡ-ਕਿੱਟ ਤੋਂ ਟੂਰਨਾਮੈਂਟਾਂ ਚ ਜਾਣ ਲੱਗਾ। ਏਸੇ ਸਮੇਂ ਉਹਦੀ ਕਿਸਮਤ ਖੁਲ੍ਹੀ ਤੇ ਉਹ ਅੰਤਰਰਾਸ਼ਟਰੀ ਗੋਲਫ ਖਿਡਾਰੀ ਅਮਿਤ ਲੂਥਰਾ ਦੀ ਨਿਗਾਹ ਤੇ ਚੜ੍ਹ ਗਿਆ। ਅਮਿਤ ਲੂਥਰਾ ਨੇ ਉਹਨੂੰ ਲੱਖਾਂ ਰੁਪਏ ਵਾਲੀ ਮਹਿੰਗੀ ਗੋਲਫ ਕਿੱਟ ਪ੍ਰਦਾਨ ਕਰਾਈ ਤੇ ਸ਼ੁਭਮ ਗੋਲਫ ਦਾ ਸ਼ਾਹ-ਸਵਾਰ ਬਣ ਗਿਆ।

ਸ਼ੁਭਮ ਦੇ ਪਿਤਾ ਜਗਪਾਲ ਜਗਲਾਨ ਦਾ ਕਹਿਣਾ ਹੈ ਕਿ ਗੋਲਫ ਅਮੀਰਾਂ ਦੀ ਖੇਡ ਹੈ। ਸਾਡੇ ਵਰਗਾ ਹਮਾਤੜ ਤਾਂ ਇਹਦਾ ਸੁਪਨਾ ਵੀ ਨਹੀਂ ਲੈ ਸਕਦਾ ਪਰ ਉਹਨਾਂ ਦੇ ਬੱਚੇ ਨੇ ਏਸ ਖੇਡ ਚ ਚੈਂਪੀਅਨ ਬਣਨ ਦਾ ਜੋ ਸੁਪਨਾ ਲਿਆ ਤੇ ਉਹ ਅੱਜ ਪੂਰਾ ਹੁੰਦਾ ਦਿਖਾਈ ਦੇ ਰਿਹੈ। ਇਸ ਖੇਡ ਬਾਬਤ ਉਹ ਹੈਰਾਨੀਜਨਕ ਤੇ ਦਿਲਚਸਪ ਕਿੱਸੇ ਬਿਆਨ ਕਰਦਿਆਂ ਦੱਸਦੇ ਹਨ ਕਿ ਏਸ ਖੇਡ ਚ ਗਰੀਬ ਬੰਦੇ ਦੀ ਐਂਟਰੀ ਦੀ ਤਾਂ ਜਿਵੇਂ ਸਖਤ ਮਨਾਹੀ ਹੈ। ਗੋਲਫ ਦੇ ਸਟੇਡੀਅਮ ਲਾਗੇ ਜਾਓ ਤਾਂ ਕੋਈ ਮਾਰੂਤੀ ਕਾਰ ਤਾਂ ਭਾਲਿਆਂ ਵੀ ਨਹੀਂ ਲੱਭਦੀ। ਸਭ ਲੋਕ ਮਰਸਡੀਜ਼, ਔਦੀ ਤੇ ਦੂਜੀਆਂ ਮਹਿੰਗੀਆਂ ਇਮਪੋਰਟਡ ਕਾਰਾਂ ਚ ਆਉਂਦੇ ਨੇ। ਸਟੇਡੀਅਮ ਦੇ ਅੰਦਰ ਜੇ ਪਾਣੀ ਦੀ ਬੋਤਲ ਲੈਣੀ ਏ ਤਾਂ ਉਹ ਵੀ ਪੰਝੱਤਰ ਰੁਪਏ ਤੋਂ ਘੱਟ ਨਹੀਂ ਆਉਂਦੀ, ਚਾਹ ਦਾ ਕੱਪ ਵੀ ਪੰਜਾਹ ਤੋਂ ਸੌ ਰੁਪਏ ਚ ਮਿਲਦੈ। ਅਸੀਂ ਤਾਂ ਏਸੇ ਲਈ ਘਰੋਂ ਈ

ਖਾਣਾ ਖਾ ਕੇ ਜਾਂਦੇ ਸੀ ਜਾਂ ਫਿਰ ਘਰ ਆ ਕੇ ਈ ਖਾਂਦੇ। ਪਰ ਅੱਜ ਬੱਚੇ ਦੀ ਮਿਹਨਤ ਰੰਗ ਲਿਆਈ ਹੈ ਤੇ ਸਾਡੇ ਦਿਨ ਬਦਲ ਚੁੱਕੇ ਨੇ।

ਸ਼ੁਭਮ ਦੀ ਪ੍ਰਤਿਭਾ ਨੂੰ ਪਛਾਨਣ ਵਾਲੇ ਅਮਿਤ ਲੂਥਰਾ ਦਾ ਕਹਿਣਾ ਹੈ ਕਿ ਉਸਨੇ ਜਿਨ੍ਹਾਂ ਗਰੀਬ ਬੱਚਿਆਂ ਨੂੰ ਏਸ ਖੇਡ ਵਾਲੇ ਪਾਸੇ ਤੋਰਿਆ, ਉਹਨਾਂ ਚੋਂ ਅਨੇਕਾਂ ਬੇਹੱਦ ਕਾਮਯਾਬ ਗੋਲਫ ਖਿਡਾਰੀ ਬਣੇ ਨੇ ਤੇ ਕਈ ਤਾਂ ਅੱਜ ਦਿੱਲੀ ਵਰਗੇ ਸ਼ਹਿਰ ਦੀਆਂ ਪੌਸ਼ ਕਲੋਨੀਆਂ ਚ ਕਈ-ਕਈ ਫਲੈਟਾਂ ਦੇ ਮਾਲਕ ਨੇ ਤੇ ਮਰਸਡੀਜ਼ ਗੱਡੀਆਂ ਤੇ ਝੂਟੇ ਲੈ ਰਹੇ ਨੇ।

ਇਹਨਾਂ ਸਭ ਖਿਡਾਰੀਆਂ ਦੀ ਖੇਡ ਤੇ ਉਹਨਾਂ ਦੀ ਮੁਸ਼ੱਕਤ ਨੂੰ ਸਲਾਮ!

ਇਸ ਸ਼ੋਅ ਦਾ ਸ਼ਿੰਗਾਰ ਬਣੇ ਪ੍ਰਸਿੱਧ ਨਿਸ਼ਾਨੇਬਾਜ਼ ਅਭਿਨਵ ਬਿੰਦਰਾ ਦਾ ਕਹਿਣਾ ਸੀ ਕਿ ਸਾਡੇ ਦੇਸ ਦੇ ਕੁੱਲ ਖਿਡਾਰੀਆਂ ਚੋਂ ਸਿਰਫ ੧ ਫੀਸਦੀ ਹੀ ਕਾਮਯਾਬ ਹੁੰਦੇ ਹਨ ਤੇ ਸਿਰਫ ਉਹਨਾਂ ਨੂੰ ਹੀ ਮਾਣ-ਸਨਮਾਨ ਮਿਲਦਾ ਹੈ, ਬਾਕੀਆਂ ਦੀ ਕੋਈ ਵਾਤ ਨਹੀਂ ਪੁੱਛਦਾ। ਐਸਾ ਕਦਾਚਿੱਤ ਨਹੀਂ ਹੋਣਾ ਚਾਹੀਦਾ। ਨਰਸਰੀ ਪੱਧਰ ਤੋਂ ਹੀ ਬੱਚਿਆਂ ਨੂੰ ਏਸ ਪਾਸੇ ਰੁਚਿਤ ਕਰਨਾ ਸ਼ੁਰੂ ਕਰ ਦੇਣਾ ਚਾਹੀਦਾ ਹੈ।

ਆਮਿਰ ਦਾ ਆਪਣਾ ਕਹਿਣਾ ਹੈ ਕਿ ਉਹ ਖੁਦ ਸਿਰਫ ਬਾਰ੍ਹਵੀਂ ਪਾਸ ਹੈ ਤੇ ਇੱਕ ਖਿਡਾਰੀ ਹੋਣ ਕਰਕੇ ਹੀ ਉਸ ਵਿੱਚ ਆਤਮ-ਵਿਸ਼ਵਾਸ ਤੇ ਟੀਮ-ਸਪਿਰਟ ਦੀ ਭਾਵਨਾ ਆ ਗਈ ਜਿਸ ਕਰਕੇ ਉਹ ਫਿਲਮ-ਇੰਡਸਟਰੀ ਚ ਆਪਣਾ ਮੁਕਾਮ ਬਨਾਉਣ ਚ ਸਫਲ ਰਿਹਾ।

ਵਿਦੇਸ਼ ਤੋਂ ਆ ਕੇ ਇੱਕ ਸਵਦੇਸ਼ੀ ਮੁਟਿਆਰ ਨਾਲ ਵਿਆਹ ਕਰਵਾ ਕੇ ਮੁੰਬਈ ਦਾ ਸ਼ਿੰਗਾਰ ਬਣੇ ਮਿਸਟਰ ਮੈਥਿਊ ਦੀ 'ਮੈਜਿਕ ਬਸ' ਵੀ ਏਸ ਸ਼ੋਅ ਚ ਵਿਸ਼ੇਸ਼ ਖਿੱਚ ਦਾ ਕੇਂਦਰ ਬਣੀ। ਮੈਥਿਊ ਸਪੋਸੀ ਦਾ ਕਹਿਣਾ ਹੈ ਕਿ ਜਦ ਉਹ ਆਪਣੀ ਭਾਰਤੀ ਪਤਨੀ ਨਾਲ ਸ਼ਾਦੀ ਕਰਾ ਕੇ ਮੁੰਬਈ ਆਇਆ ਤਾਂ ਉਸਨੇ ਦੇਖਿਆ ਕਿ ਮੁੰਬਈ ਚ ਦੋ ਤਰ੍ਹਾਂ ਦੀ ਦੁਨੀਆਂ ਵੱਸੀ ਹੋਈ ਹੈ। ਇੱਕ ਸਿਰੇ ਦੇ ਅਮੀਰ ਤੇ ਇੱਕ ਸਿਰੇ ਦੇ ਗਰੀਬ। ਸੋ ਉਸਨੇ ਗਰੀਬ ਬਸਤੀਆਂ ਦੇ ਬੱਚਿਆਂ ਚ ਆਤਮ-ਵਿਸਵਾਸ, ਟੀਮ ਭਾਵਨਾ ਆਦਿਕ ਗੁਣਾਂ ਦਾ ਸੰਚਾਰ ਕਰਨ ਲਈ 'ਮੈਜਿਕ ਬੱਸ' ਬਨਾਉਣ ਦਾ ਸੰਕਲਪ ਲਿਆ। ਏਸ ਸੰਕਲਪ ਨੂੰ ਪੂਰਾ ਕਰਨ ਲਈ ਉਹ ਕਿਸੇ ਗਰੀਬ ਬਸਤੀ ਦੇ ਬੱਚਿਆਂ ਨੂੰ ਦੂਰ-ਦੁਰਾਡੇ. ਪਿਕਨਿਕ ਆਦਿ ਤੇ ਵੀ ਲੈ ਕੇ ਜਾਂਦਾ ਤੇ ਉਹਨਾਂ ਦੀਆਂ ਖੇਡ-ਟੀਮਾਂ ਬਣਾ ਕੇ ਉਹਨਾਂ ਨੂੰ ਵੀ ਅਮੀਰ ਬੱਚਿਆਂ ਦੇ ਬਰਾਬਰ ਖੇਡਣ ਦੇ ਮੌਕੇ ਦਿਵਾਉਣ ਦੀ ਕੋਸ਼ਿਸ ਕਰਦਾ। ਹੌਲੀ-ਹੌਲੀ ਉਸਦੀ ਇਹ ਕੋਸ਼ਿਸ਼ ਸਫਲ ਹੁੰਦੀ ਗਈ ਤੇ ਅੱਜ ੧੦ ਹਜ਼ਾਰ ਦੇ ਕਰੀਬ ਬੱਚੇ ਉਸਦੀ ਏਸ 'ਮੈਜਿਕ ਬੱਸ ਮੁਹਿੰਮ' ਦਾ ਅੰਗ ਬਣੇ ਹੋਏ ਹਨ।

ਇਸ ਸ਼ੋਅ ਵਿੱਚ ਚੀਨ ਦੀ ਖੇਡ ਨੀਤੀ ਦਾ ਖੁਲਾਸਾ ਵੀ ਕੀਤਾ ਗਿਆ। ਸੰਨ ੧੯੯੫ ਵਿੱਚ ਚੀਨ ਨੇ 'ਸਰੀਰਕ ਸਿਹਤ ਕਾਨੂੰਨ' ਹੋਂਦ ਚ ਲਿਆਂਦਾ ਜਿਸ ਤਹਿਤ ਹਰੇਕ ਨਾਗਰਿਕ ਦੀ ਸਿਹਤ ਨੂੰ ਚੁਸਤ-ਦਰੁਸਤ ਰੱਖਣ ਦਾ ਬੀੜਾ ਚੀਨ ਸਰਕਾਰ ਨੇ ਉਠਾਇਆ। ਇਸ ਕਾਨੂੰਨ ਤਹਿਤ ਪੂਰੇ ਚੀਨ ਚ ੬ ਲੱਖ ਦੇ ਕਰੀਬ ਸਟੇਡੀਅਮ ਉਸਾਰੇ ਗਏ। ਜਿਸਦਾ ਨਤੀਜਾ ਇਹ ਨਿਕਲਿਆ ਕਿ ਚੀਨੀ ਲੋਕਾਂ ਦੀ ਸਿਹਤ ਤਾਂ ਰਿਸ਼ਟ-ਪੁਸ਼ਟ ਹੋਈ ਹੀ, ਨਾਲ ਦੀ ਨਾਲ ਇਹਨਾਂ ਖੇਡ ਸਟੇਡੀਅਮਾਂ ਨੇ ਚੀਨੀ ਲੋਕਾਂ ਨੂੰ ਵਿਸ਼ਵ ਚੈਂਪੀਅਨ ਦੇ ਖਿਤਾਬੀ ਹੱਕਦਾਰ ਵੀ ਬਣਾ ਦਿੱਤਾ। ੧੯੯੬ ਦੀਆਂ ਬੀਜਿੰਗ ਉਲੰਪਿਕਸ ਚ ਚੀਨ ਨੂੰ ਸਿਰਫ ੧੬ ਗੋਲਡ ਮੈਡਲ ਮਿਲੇ ਸਨ ਜਦ ਕਿ ੨੦੦੮ ਚ ਇਹਨਾਂ ਗੋਲਡ ਮੈਡਲਾਂ ਦੀ ਗਿਣਤੀ ਵਧ ਕੇ ੫੦ ਦਾ ਅੰਕੜਾ ਪਾਰ ਕਰ ਗਈ।

ਜੇ ਚੀਨੀ ਸਟੇਡੀਅਮਾਂ ਦੇ ੬ ਲੱਖ ਦੇ ਮੁਕਾਬਲੇ ਭਾਰਤੀ ਸਟੇਡੀਅਮਾਂ ਦੀ ਗਿਣਤੀ ਕੀਤੀ ਜਾਵੇ ਤਾਂ ਇਹ ਛੇ ਹਜ਼ਾਰ ਦਾ ਅੰਕੜਾ ਵੀ ਪਾਰ ਨਹੀਂ ਕਰਦੀ। ਅਜਿਹੀ ਸਥਿਤੀ ਵਿੱਚ ਜੇ ਇੱਕਾ-ਦੁੱਕਾ ਮੈਡਲ ਭਾਰਤ ਨੂੰ ਮਿਲ ਰਹੇ ਹਨ ਤਾਂ ਉਹ ਸਰਕਾਰਾਂ ਜਾਂ ਖੇਡ ਅਥਾਰਟੀਆਂ ਦੀ ਕਾਰਗੁਜ਼ਾਰੀ ਨਾਲ ਨਹੀਂ ਸਗੋਂ ਗੀਤਾ-ਬਬੀਤਾ ਤੇ ਸ਼ੁਭਮ ਜਿਹੇ ਹੋਣਹਾਰ ਖਿਡਾਰੀਆਂ ਤੇ ਉਹਨਾਂ ਦੇ ਮਾਪਿਆਂ ਦੀ ਮਿਹਨਤ ਦਾ ਸਿੱਟਾ ਹਨ।

ਇਸ ਮਾੜੀ ਹਾਲਤ ਸੰਬੰਧੀ ਖੇਡ ਪ੍ਰੇਮੀ ਤੇ ਵਕੀਲ ਰਾਹੁਲ ਦਾ ਕਹਿਣਾ ਹੈ ਕਿ ਜਦ ਤੱਕ ਸਾਡੀਆਂ ਖੇਡ ਐਸੋਸੀਏਸ਼ਨਾਂ ਨੂੰ ਰਾਜਨੀਤਕ ਨੇਤਾਵਾਂ ਦੇ ਚੁੰਗਲ ਚੋਂ ਨਹੀਂ ਛੁਡਾਇਆ ਜਾਂਦਾ ਤਦ ਤੱਕ ਖੇਡਾਂ ਤੇ ਖਿਡਾਰੀਆਂ ਦੀ ਹਾਲਤ ਸੁਧਰਨੀ ਨਾ-ਮੁਮਕਿਨ ਹੈ। ਹਰ ਖੇਡ ਐਸੋਸੀਏਸ਼ਨ ਨੂੰ ਸਰਕਾਰ ਨੇ ਖੁਦਮੁਖਤਿਆਰੀ ਦੇ ਰੱਖੀ ਹੈ ਤੇ ਸਾਡਾ ਕਰਦਾਤਾਵਾਂ ਦਾ ਪੈਸਾ ਇਹ ਐਸੋਸੀਏਸ਼ਨਾਂ ਨਿੱਜੀ ਹਿੱਤਾਂ ਲਈ ਦੋਨੋਂ ਹੱਥੀਂ ਲੁਟਾ

ਰਹੀਆਂ ਹਨ। ਸੁਰੇਸ਼ ਕਲਮਾਡੀ ਵਰਗੇ ਸਿਆਸਤਦਾਨ ੨੨੦ ਕਰੋੜ ਚ ਤਿਆਰ ਹੋ ਜਾਣ ਵਾਲੇ ਇੱਕ ਸਟੇਡੀਅਮ ਤੇ ੯੬੬ ਕਰੋੜ ਖਰਚ ਕਰਕੇ ਗਰੀਬ ਭਾਰਤ ਦੀ ਬੇਤਹਾਸ਼ਾ ਅੰਨ੍ਹੇ ਵਾਹ ਲੁੱਟ ਕਰੀ ਜਾ ਰਹੇ ਹਨ।

ਰਾਹੁਲ ਤੇ ਹੋਰਨਾਂ ਖੇਡ ਪ੍ਰੇਮੀਆਂ ਦਾ ਕਹਿਣਾ ਹੈ ਕਿ ਖੇਡਾਂ ਦੇ ਖੇਤਰ ਚ ਵੀ ਪੂਰਨ 'ਸਵਰਾਜ' ਲਿਆਂਦੇ ਬਿਨਾ ਗੱਲ ਬਣਦੀ ਦਿੱਸਦੀ ਨਹੀਂ। ਖੇਡ ਅਥਾਰਟੀਆਂ ਨੂੰ ਸਿਰਫ ਤੇ ਸਿਰਫ ਖੇਡ ਮਾਹਰ ਤੇ ਖਿਡਾਰੀ ਹੀ ਚਲਾਉਣ। ਸਿਆਸਤਦਾਨਾਂ ਨੂੰ ਪੂਰੀ ਤਰ੍ਹਾਂ ਖੇਡ ਅਥਾਰਟੀਆਂ ਤੇ ਖੇਡ ਐਸੋਸੀਏਸ਼ਨਾਂ ਚੋਂ ਬਾਹਰ ਦਾ ਰਸਤਾ ਦਿਖਾਇਆ ਜਾਵੇ।

ਆਮਿਰ ਦੇ ਇਸ ਸ਼ੋਅ ਚ ਦੱਖਣ ਭਾਰਤ ਦੇ ਪਿੰਡਾਂ ਚ ਇਕ ਸੁਆਮੀ ਜੀ ਸਦਗੁਰੂ ਮਹਾਰਾਜ ਵੱਲੋਂ ਚਲਾਈ ਜਾ ਰਹੀ 'ਈਸ਼ਾ ਫਾਊਂਡੇਸ਼ਨ' ਦੇ ਕਾਰਜਾਂ ਦੇ ਦਰਸ਼ਨ ਵੀ ਕਰਵਾਏ ਗਏ। ਇਹ ਫਾਊਂਡੇਸ਼ਨ ਬੱਚਿਆਂ ਤੋਂ ਇਲਾਵਾ ਵੱਡੀ ਉਮਰ ਦੇ ਲੋਕਾਂ ਦੀਆਂ ਖੇਡਾਂ ਵੱਲ ਵੀ ਵਿਸ਼ੇਸ਼ ਧਿਆਨ ਦਿੰਦੀ ਹੈ। ਇਸ ਫਾਊਂਡੇਸ਼ਨ ਨੇ ਖੇਡਾਂ ਰਾਹੀਂ ਜ਼ਾਤ-ਪਾਤ ਦੇ ਬੰਧਨ ਤੋੜਨ ਚ ਵੀ ਬੜੀਆਂ ਮਹੱਤਵਪੂਰਨ ਪ੍ਰਾਪਤੀਆਂ ਕੀਤੀਆਂ ਹਨ। ਸਵਾਮੀ ਸਦਗੁਰੂ ਜੀ ਕਹਿੰਦੇ ਹਨ ਕਿ ਪਹਿਲੇ ਪਹਿਲ ਉਹਨਾਂ ਨੂੰ ਬੜੀਆਂ ਮੁਸ਼ਕਲਾਂ ਆਈਆਂ। ਅਖੌਤੀ ਉੱਚੀ ਜ਼ਾਤ ਵਾਲੇ ਨੀਵੀਂ ਜ਼ਾਤ ਵਾਲਿਆਂ ਨਾਲ ਖੇਡਣ ਤੋਂ ਪ੍ਰਹੇਜ਼ ਕਰਦੇ ਸੀ ਪਰ ਹੌਲੀ ਹੌਲੀ ਜਦ ਉਹਨਾਂ ਦਾ ਕਾਫਲਾ ਅੱਗੇ ਵਧਿਆ ਤਾਂ ਜ਼ਾਤਾਂ ਪਾਤਾਂ ਦੇ ਸਭ ਫਰਕ ਮਿਟ ਗਏਂ। ਖੇਡ ਮੈਦਾਨ ਚ ਸਿਰਫ ਖਿਡਾਰੀ ਨੂੰ ਖਿਡਾਰੀ ਵਜੋਂ ਦੇਖਿਆ ਜਾਣ ਲੱਗਾ। ਹੁਣ ਚੈਂਪੀਅਨ ਬਣਨ ਵਾਲਾ ਖਿਡਾਰੀ ਸਾਰੇ ਪਿੰਡ ਦਾ ਹੀਰੋ ਹੈ ਭਾਵੇਂ ਉਹ ਕਿਸੇ ਵੀ ਜ਼ਾਤ ਜਾਂ ਬਰਾਦਰੀ ਨਾਲ ਸੰਬੰਧ ਰੱਖਦਾ ਹੋਵੇ।

ਇਸ ਸ਼ੋਅ ਵਿੱਚ ਮਹਾਂਰਾਸ਼ਟਰ ਦੇ ਦਿਹਾਤ ਦੇ ਇਲਾਕੇ ਦੀਆਂ ਉਹਨਾਂ ਔਰਤਾਂ ਦੇ ਦਰਸ਼ਨ ਵੀ ਕਰਾਏ ਗਏ ਜੋ ਖੇਤਾਂ ਚ ਝੋਨਾ ਲਗਾਉਂਦੀਆਂ ਨੇ, ਘਰ ਦਾ ਸਾਰਾ ਕੰਮ ਕਰਦੀਆਂ ਨੇ ਪਰ ਜਦ ਸਾੜ੍ਹੀਆਂ ਟੰਗ ਕੇ ਖੇਡ ਦੇ ਮੈਦਾਨ ਚ ਆਉਂਦੀਆਂ ਨੇ ਤਾਂ ਲੋਕ ਦੰਗ ਰਹਿ ਜਾਂਦੇ ਨੇ। ਮੈਰਾਥਨ ਦੌੜ (ਲੰਬੀ ਦੌੜ) ਲਗਾਉਣ ਵਾਲੀਆਂ ਇਹਨਾਂ ਔਰਤਾਂ ਦੀ ਟੀਮ ਕਈ ਵਾਰ ਆਪਣੀ ਉਮਰ ਵਰਗ ਚ ਰਾਸ਼ਟਰੀ ਚੈਂਪੀਅੰਨ ਬਣ ਚੁਕੀ ਹੈ। ਇਹਨਾਂ ਪ੍ਰਤਿਭਾਸ਼ਾਲੀ ਘਰੇਲੂ ਔਰਤਾਂ ਨੂੰ ਟੈਨਿਸ ਖਿਡਾਰਨ ਸਾਇਨਾ ਨੇਹਵਾਲ ਹੱਥੋਂ ਵਿਸੇਸ਼ ਇਨਾਮ ਦੇ ਕੇ ਇਸ ਸ਼ੋਅ ਚ ਨਿਵਾਜਿਆ ਗਿਆ।

ਅੰਤ ਵਿੱਚ ਸਾਇਨਾ ਨੇਹਵਾਲ ਸਮੇਤ ਹੋਰ ਖਿਡਾਰੀਆਂ ਨੇ ਭਾਰਤ ਵਾਸੀਆਂ ਨੂੰ ਖੇਡਾਂ ਚ ਜਿੰਦ-ਜਾਨ ਨਾਲ ਜੁਟ ਕੇ ਆਪਣੀਆਂ ਅੰਦਰਲੀਆਂ ਕਮਜ਼ੋਰੀਆਂ ਨੂੰ ਦੂਰ ਭਜਾਉਣ ਦਾ ਸੱਦਾ ਦਿੱਤਾ।

ਸੋ ਦੋਸਤੋ ! ਆਓ ਆਪਾਂ ਵੀ ਕੁਝ ਸਮਾਂ ਖੇਡਾਂ ਨੂੰ ਸੌਂਪ ਕੇ ਆਪਣੇ ਆਪ ਨੂੰ ਸਰੀਰਕ ਤੌਰ ਤੇ ਹੀ ਨਹੀਂ ਸਗੋਂ ਮਾਨਸਿਕ ਪੱਧਰ ਤੇ ਵੀ ਤੰਦਰੁਸਤ ਰੱਖਣ ਵੱਲ ਜ਼ਰੂਰ ਕਦਮ ਉਠਾਈਏ।

ਪੰਜਾਬ ਦੇ ਅਲਬੇਲੇ ਕਵੀ ਪ੍ਰੋਫੈਸਰ ਪੂਰਨ ਸਿੰਘ ਨੇ ਕਿਸੇ ਵਕਤ ਆਪਣੀ ਪ੍ਰਸਿੱਧ ਕਵਿਤਾ 'ਜਵਾਨ ਪੰਜਾਬ ਦੇ' ਵਿੱਚ ਪੰਜਾਬੀ ਜਵਾਨਾਂ ਦੀ ਸਿਫਤ ਕਰਦਿਆਂ ਲਿਖਿਆ ਸੀ :

ਸ਼ਾਮ ਨੂੰ ਘਰ ਆਉਣਾ,ਪੰਜਾਹ ਕੋਹ ਪੈਂਡਾ ਮਾਰ ਕੇ।<br>
ਵਾਹ ਸ਼ੇਰ ਜਵਾਨੀਏਂ! ਕੰਮ ਕੁਝ ਨਾ।<br>
ਪੈਂਡਾ ਮਾਰਨਾ, ਜ਼ਰਾ ਲੱਤਾਂ ਹਿਲਾਉਣ ਨੂੰ।

ਐਸੀ ਸਿਫਤ ਸੀ ਪੰਜਾਬੀਆਂ ਦੀ ਜਿਹੜੇ ਪੰਜਾਹ-ਪੰਜਾਹ ਕੋਹ ਪੈਂਡੇ ਨੂੰ ਕੁਝ ਵੀ ਨਹੀਂ ਸੀ ਸਮਝਦੇ। ਪਰ ਅਫਸੋਸ ! ਅੱਜ ਪੰਜਾਬੀਆਂ ਦੀ ਪਛਾਣ ਭਾਰਤ ਦੇਸ 'ਚ ਵਧੀਆਂ ਗੋਗੜਾਂ ਵਾਲੇ, ਸ਼ੂਗਰ ਤੇ ਹਾਰਟ ਦੇ ਮਰੀਜ਼ਾਂ ਵਜੋਂ ਹੋਣ ਲੱਗੀ ਹੈ। ਦੁਨੀਆਂ ਸਾਡੇ ਤੋਂ ਕਿਸੇ ਵਕਤ ਅਗਵਾਈ ਲੈਂਦੀ ਸੀ ਪਰ ਹਰੀ ਕ੍ਰਾਂਤੀ ਤੋਂ ਬਾਦ ਅਸੀਂ ਆਰਥਿਕ ਤੌਰ ਤੇ ਜਿੰਨੇ ਸੌਖੇ ਹੋਏ ਹਾਂ ਸਰੀਰਕ ਤੌਰ ਤੇ ਓਨੇ ਈ ਔਖੇ ਸਾਹ ਲੈ ਰਹੇ ਹਾਂ। ਖੇਡਿਆ ਸਿਰਫ ਮੈਡਲ ਲੈਣ ਲਈ ਨਹੀਂ ਜਾਣਾ ਚਾਹੀਦਾ ਸਗੋਂ ਸਰੀਰਕ ਫਿਟਨੈੱਸ ਅਤੇ ਮਾਨਸਿਕ ਖੁਸ਼ੀ ਲਈ ਵੀ ਖੇਡਣਾ ਚਾਹੀਦਾ ਹੈ। ਪ੍ਰੋਫੈਸਰ ਪੂਰਨ ਸਿੰਘ ਦੀ ਕਵਿਤਾ ਵੀ ਸ਼ਾਇਦ ਇਹੋ ਈ ਬਾਤ ਪਾ ਰਹੀ ਹੈ।

ਹਾਂ, ਇਸ ਸ਼ੋਅ ਚ ਇੱਕ ਤੱਥ ਹੋਰ ਉਜਾਗਰ ਹੋਇਐ ਕਿ ਬੱਚਿਆਂ ਨਾਲੋਂ ਵੱਡਿਆਂ ਨੂੰ ਖੇਡਾਂ ਖੇਡ ਕੇ ਦੁੱਗਣਾ ਮਜ਼ਾ ਆਉਂਦੈ। ਆਪਣੇ ਮਨ ਚ ਝਾਤੀ ਮਾਰ ਕੇ ਵੇਖੀਏ, ਹੁਣ ਤੱਕ ਕਿਤੇ ਅਸੀਂ ਆਪਣੇ ਆਪਨੂੰ ਏਸ ਅਨੰਦ ਤੋ ਵਿਰਵੇ ਤਾਂ ਨਹੀਂ ਰੱਖਿਆ। ਜੇ ਇਹ ਗੱਲ ਸੱਚ ਹੈ ਤਾਂ ਅੱਜ ਈ ਨੇੜਲੇ ਖੇਡ ਸਟੇਡੀਅਮ ਵੱਲ ਜਾਂ ਖੇਤ ਦੀ ਕੱਚੀ ਪਹੀ ਵੱਲ ਵਹੀਰਾਂ ਘੱਤੀਏ।

98157-58466
amriksherkhan@yahoo.com

---- 0 ----

# ਮਿੱਟੀ ਦਾ ਮੋਹ

*ਬੀਬੀ ਗੁਰਦੀਸ਼ ਕੌਰ ਗਰੇਵਾਲ*

ਕਦੇ ਇਨਸਾਨ ਰੋਜ਼ੀ ਰੋਟੀ ਖਾਤਿਰ, ਕਦੇ ਆਪਣੇ ਤੇ ਆਪਣੇ ਬੱਚਿਆਂ ਦੇ ਸੁੰਦਰ ਭਵਿੱਖ ਖਾਤਿਰ ਤੇ ਕਦੇ ਕਿਸੇ ਮਜਬੂਰੀ ਵੱਸ, ਆਪਣੀ ਜੰਮਣ ਭੋਇੰ ਤੋਂ ਦੂਰ ਜਾ ਕੇ ਵੱਸ ਜਾਂਦਾ ਹੈ। ਸੱਤ ਸਮੁੰਦਰ ਪਾਰ ਜਾ ਕੇ ਭਾਵੇਂ ਉਹ ਕਿੰਨਾ ਹੀ ਖੁਸ਼ਹਾਲ ਕਿਉਂ ਨਾ ਹੋ ਜਾਵੇ, ਤੇ ਭਾਵੇਂ ਉਸ ਦੀ ਜਨਮ ਭੂਮੀ ਨੇ ਉਸ ਨੂੰ, ਦੁੱਖਾਂ ਤੋਂ ਸਿਵਾਏ ਹੋਰ ਕੁੱਝ ਦਿੱਤਾ ਹੀ ਨਾ ਹੋਵੇ, ਪਰ ਫਿਰ ਵੀ ਉਸ ਦੇ ਦਿਲ ਦੇ ਕਿਸੇ ਕੋਨੇ ਵਿੱਚ, ਜਨਮ ਭੂਮੀ ਪ੍ਰਤੀ ਵਿਛੋੜੇ ਦਾ ਅਹਿਸਾਸ ਪਲਦਾ ਹੀ ਰਹਿੰਦਾ ਹੈ। ਇਹ ਕਿਸੇ ਦੇ ਵੱਸ ਦਾ ਰੋਗ ਨਹੀਂ, ਇਹ ਇੱਕ ਕੁਦਰਤੀ ਵਰਤਾਰਾ ਹੈ।

ਇਨਸਾਨ ਜਿੱਥੇ ਜੰਮਦਾ ਹੈ, ਪਲਦਾ ਹੈ, ਜਿੱਥੇ ਉਸ ਦਾ ਬਚਪਨ ਬੀਤਦਾ ਹੈ- ਉਹ ਉਸ ਨੂੰ ਭੁੱਲ ਨਹੀਂ ਸਕਦਾ। ਸੰਨ ਸੰਤਾਲੀ ਵਿੱਚ ਅਜ਼ਾਦੀ ਵੇਲੇ, ਸਭ ਤੋਂ ਵੱਧ ਸੰਤਾਪ ਪੰਜਾਬ ਨੂੰ ਹੰਢਾਉਣਾ ਪਿਆ। ਉੱਧਰ ਦੇ ਜੰਮ ਪਲ ਲੋਕਾਂ ਨੂੰ ਇੱਧਰ ਆਉਣਾ ਪਿਆ ਤੇ ਇੱਧਰ ਦੇ ਜੰਮਿਆਂ ਨੂੰ ਉੱਧਰ ਜਾਣਾ ਪਿਆ। ਪਰ ਉਹ ਲੋਕ ਹਮੇਸ਼ਾ ਆਪਣੀ ਜੰਮਣ ਭੋਇੰ ਨੂੰ ਦੇਖਣ ਲਈ ਤਰਸਦੇ ਰਹੇ। ਮੇਰੇ ਪਿਤਾ ਜੀ ਪਾਕਿਸਤਾਨ ਦੇ ਲਾਇਲਪੁਰ ਜਿਲ੍ਹੇ ਦੇ ਜੰਮ ਪਲ ਸਨ। ਉਹਨਾਂ ਨੂੰ ਪਾਕਿਸਤਾਨ ਨਾਲ ਅੰਤਾਂ ਦਾ ਮੋਹ ਸੀ ਕਿਉਂਕਿ ਉਹ ਉਹਨਾਂ ਦੀ ਜਨਮ ਭੂਮੀ ਜੁ ਸੀ। ਉਹਨਾਂ ਦੇ ਪੁਰਖਿਆਂ ਨੇ, ਬਾਰ ਦੇ ਇਲਾਕੇ ਦੀ ਬੰਜਰ ਜਮੀਨ, ਸਾਰੀ ਜ਼ਿੰਦਗੀ ਲਾ ਕੇ ਆਬਾਦ ਕੀਤੀ ਸੀ- ਜਿਸ ਨੂੰ ਛੱਡਣ ਦਾ ਦੁੱਖ ਮੇਰੇ ਪਿਤਾ ਜੀ ਨੂੰ ਮਰਦੇ ਦਮ ਤੱਕ ਤੰਗ ਕਰਦਾ ਰਿਹਾ। ਉਹਨਾਂ ਨੇ ਬਾਰ ਦੀਆਂ ਕਹਾਣੀਆਂ ਸਾਨੂੰ ਇੱਕ ਵਾਰੀ ਨਹੀਂ, ਵਾਰ ਵਾਰ ਸੁਣਾਈਆਂ। ਪਰ ਫਿਰ ਵੀ ਜੇ ਕੋਈ ਉਹਨਾਂ ਦੀ ਉਮਰ ਦਾ ਬੰਦਾ ਮਿਲ ਪੈਂਦਾ ਤਾਂ ਲਾਇਲਪੁਰ ਤੇ ਲਾਹੌਰ ਦੀਆਂ ਗੱਲਾਂ ਕਰਕੇ ਉਹਨਾਂ ਨੂੰ ਆਪਣੇ ਸਾਰੇ ਦੁੱਖ ਭੁੱਲ ਜਾਂਦੇ। ਇਹ ਹਾਲ ਕੇਵਲ ਉਧਰੋਂ ਆਏ ਸਾਡੇ ਬਜ਼ੁਰਗਾਂ ਦਾ ਹੀ ਨਹੀਂ, ਸਗੋਂ ਇੱਧਰੋਂ ਜਾ ਕੇ ਪਾਕਿਸਤਾਨ ਵਸੇ ਲੋਕਾਂ ਦਾ ਵੀ ਇਹੋ ਹੀ ਹੈ। ਜਦੋਂ ਆਪਣੇ ਜਥੇ ਪਾਕਿਸਤਾਨ ਦੀ ਯਾਤਰਾ ਤੇ ਜਾਂਦੇ ਹਨ, ਤਾਂ ਉਹ ਵੀ ਪੁੱਛਦੇ ਹਨ ਕਿ ਪੰਜਾਬ ਤੋਂ ਕਿਥੋਂ ਹੋ? ਅਗਰ ਕੋਈ ਉਹਨਾਂ ਦੇ ਜਿਲ੍ਹੇ ਦਾ ਨਾਮ ਲਵੇ ਤਾਂ ਉਹਨਾਂ ਲੋਕਾਂ ਨੂੰ ਵੀ ਚਾਅ ਚੜ੍ਹ ਜਾਂਦਾ ਹੈ। ਜਿਹਨਾਂ ਲੋਕਾਂ ਨੂੰ ਆਪਣੇ ਭਰੇ ਭਰਾਏ ਘਰ ਬਾਰ ਤੇ ਜਨਮ ਭੂਮੀ ਨੂੰ ਛੱਡਣਾ ਪਿਆ, ਕਈ ਜੀਆਂ ਤੋਂ ਸਦਾ ਲਈ ਵਿਛੋੜਾ ਪੈ ਗਿਆ, ਧੀਆਂ- ਭੈਣਾਂ ਦੀ ਪੱਤ ਬਚਾਉਣ ਖਾਤਿਰ ਆਪਣੇ ਹੱਥੀਂ ਖੂਹਾਂ 'ਚ ਧੱਕੇ ਦੇਣੇ ਪਏ, ਉਹਨਾਂ ਲਈ ਕਾਹਦੀ ਆਜ਼ਾਦੀ ਸੀ? ਮੇਰੇ ਦਾਦੀ ਜੀ ਤਾਂ ਇਸ ਨੂੰ ਆਜ਼ਾਦੀ ਨਹੀਂ, ਬਰਬਾਦੀ ਕਹਿੰਦੇ ਹੁੰਦੇ ਸਨ। ਕਿਉਂਕਿ ਆਪਣੀ ਜੰਮਣ ਭੋਇੰ ਨੂੰ ਵਿਸਾਰਨਾ ਕੋਈ ਸੌਖਾ ਜਿਹਾ ਕੰਮ ਨਹੀਂ।

ਇਹੀ ਹਾਲ ਸਾਡੇ ਪਰਵਾਸੀ ਵੀਰਾਂ ਦਾ ਹੈ। ਪਿਛਲੇ ਕੁੱਝ ਸਾਲਾਂ ਵਿੱਚ ਮੈਨੂੰ ਇਹਨਾਂ ਪਰਿਵਾਰਾਂ ਨੂੰ ਵੀ ਨੇੜਿਉਂ ਤੱਕਣ ਦਾ ਮੌਕਾ ਮਿਲਿਆ। ਸਾਹਿਤਕਾਰਾ ਹੋਣ ਦੇ ਨਾਤੇ, ਇੱਥੋਂ ਦੀਆਂ ਸਾਹਿਤ ਸਭਾਵਾਂ ਵਿੱਚ, ਬਹੁਤ ਸ਼ਾਰੇ ਲੇਖਕਾਂ ਤੇ ਕਵੀਆਂ ਨੂੰ ਮਿਲਣ, ਪੜ੍ਹਨ ਤੇ ਸੁਣਨ ਦਾ ਮੌਕਾ ਮਿਲਿਆ। ਸਭ ਦੀਆਂ ਲਿਖਤਾਂ ਵਿੱਚੋਂ ਭੂ- ਹੇਰਵਾ ਝਲਕਦਾ ਹੈ। ਕਈਆਂ ਨੇ ਤਾਂ ਇਥੋਂ ਤੱਕ ਵੀ ਲਿਖਿਆ ਹੈ ਕਿ- "ਜੇ ਮੈਂ ਜੀਂਦੇ ਜੀਅ ਆਪਣੇ ਪਿੰਡ ਨਾ ਜਾ ਸਕਿਆ ਤਾਂ ਗੁਥਲੀ ਵਿੱਚ ਤਾਂ ਜਰੂਰ ਜਾਵਾਂਗਾ"। ਉਹਨਾਂ ਦਾ ਆਪਣੀ ਮਿੱਟੀ ਪ੍ਰਤੀ ਮੋਹ ਹੀ, ਪੰਜਾਬ ਜਾ ਕੇ ਘਰ ਕੋਠੀਆਂ ਬਨਾਉਣ ਲਈ, ਜਾਂ ਆਪਣੇ ਪਿੰਡ ਲਈ ਕੁੱਝ ਕਰਨ ਲਈ ਮਜਬੂਰ ਕਰਦਾ ਹੈ। ਇਹਨਾਂ ਕੋਠੀਆਂ ਵਿੱਚ ਰਹਿਣਾ ਤਾਂ ਕਿਸ ਨੇ ਹੁੰਦਾ ਹੈ? ਜੇ ਕੋਈ ਚਾਰ ਦਿਨਾਂ ਲਈ ਜਾਂਦਾ ਵੀ ਹੈ, ਤਾਂ ਪੰਜਾਬ ਦੀਆਂ ਲੁੱਟਾਂ ਖੋਹਾਂ ਤੋਂ ਡਰਦਾ ਵਿਚਾਰਾ ਜਾਨ ਬਚਾ ਕੇ, ਛੇਤੀ ਹੀ ਵਾਪਿਸ ਭੱਜ ਆਉਂਦਾ ਹੈ।

ਪਰਵਾਸੀਆਂ ਦੀ ਇੱਕ ਹੋਰ ਤ੍ਰਾਸਦੀ ਇਹ ਵੀ ਹੈ ਕਿ- ਜਿਹਨਾਂ ਨੂੰ ਉਹ ਆਪਣੇ ਘਰ ਬਾਰ ਸੰਭਾਲ ਕਰਨ ਲਈ ਦੇ ਆਏ ਸਨ, ਉਹਨਾਂ ਪੱਕੇ ਹੀ ਸੰਭਾਲ ਲਏ ਹਨ। ਬਾਕੀ ਜਮੀਨਾਂ ਜਾਇਦਾਦਾਂ ਉਹਨਾਂ ਦੇ ਆਪਣਿਆਂ ਨੇ ਸਾਂਭ ਲਈਆਂ

ਜੋ ਹੁਣ ਉਹਨਾਂ ਨੂੰ ਨੇੜੇ ਨਹੀਂ ਢੁੱਕਣ ਦਿੰਦੇ। ਉਹਨਾਂ ਲਈ ਤਾਂ 'ਅੱਗਾ ਦੌੜ ਪਿੱਛਾ ਚੌੜ' ਵਾਲੀ ਗੱਲ ਹੋਈ ਹੈ। ਪਿੱਛੇ ਸਭ ਕੁੱਝ ਬਣਿਆਂ ਬਣਾਇਆ ਛੱਡ ਕੇ, ਇੱਧਰ ਫਿਰ ਜ਼ੀਰੋ ਤੋਂ ਸ਼ੁਰੂਆਤ ਕਰਨੀ ਪਈ। ਦਿਨ ਰਾਤ ਇੱਕ ਕਰਕੇ, ਆਪਣੇ ਘਰਾਂ, ਗੱਡੀਆਂ, ਕਾਰੋਬਾਰਾਂ ਦੀਆਂ ਕਿਸ਼ਤਾਂ ਲਾਹ ਰਹੇ ਹਨ। ਭਾਵੇਂ ਉਹਨਾਂ ਲਈ ਪਿੱਛੇ ਕੁੱਝ ਵੀ ਨਹੀਂ ਬਚਿਆ, ਪਰ ਫਿਰ ਵੀ ਉਹਨਾਂ ਨੂੰ ਆਪਣਾ ਵਤਨ ਨਹੀਂ ਭੁੱਲਦਾ, ਉਸ ਨੂੰ ਦੇਖਣ ਦੀ ਤਾਂਘ ਬਣੀ ਰਹਿੰਦੀ ਹੈ।

ਕਈ ਸਾਲ ਪਹਿਲਾਂ ਦੀ ਗੱਲ ਹੈ- ਕਿ ਸਾਡਾ ਇੱਕ ਜਾਣੂੰ ਪਰਿਵਾਰ, ਵਿਦੇਸ਼ ਜਾ ਕੇ ਸੈਟ ਹੋ ਗਿਆ। ਉਹਨਾਂ ਦੇ ਬਜ਼ੁਰਗ ਵੀ ਸ਼ਹਿਰ ਦੀ ਪੌਸ਼ ਕਲੋਨੀ ਵਿੱਚ ਬਣੀ, ਆਪਣੀ ਹਜ਼ਾਰ ਗਜ਼ ਦੀ ਕੋਠੀ ਛੱਡ, ਬੱਚਿਆਂ ਕੋਲ ਚਲੇ ਗਏ। ਕੋਠੀ ਦਾ ਕੁੱਝ ਹਿੱਸਾ ਕਿਰਾਏ ਤੇ ਦੇ ਦਿੱਤਾ ਗਿਆ। ਕੁੱਝ ਸਮੇਂ ਬਾਅਦ ਜਦ ਉਹ ਵਾਪਿਸ ਆਏ ਤਾਂ ਕਿਰਾਏਦਾਰਾਂ ਨੇ ਉਹਨਾਂ ਦੀ ਪੂਰੀ ਕੋਠੀ ਤੇ ਕਬਜਾ ਕਰ ਲਿਆ। ਵਿਚਾਰੇ ਮਾਲਕਾਂ ਨੂੰ ਕੋਠੀ ਦੇ ਨੇੜੇ ਹੀ ਨਾ ਢੁੱਕਣ ਦਿੱਤਾ। ਉਹ ਸਾਡੇ ਕੋਲ ਰਹੇ, ਕੇਸ ਕੀਤਾ- ਫਿਰ ਵਕੀਲਾਂ ਤੇ ਕਚਹਿਰੀਆਂ ਦੇ ਧੱਕੇ। ਮਾਰਕੀਟ ਵਿੱਚ ਦੁਕਾਨਾਂ ਸਨ, ਉਹ ਦੁਕਾਨਦਾਰ ਨਹੀਂ ਸੀ ਛੱਡਦੇ। ਸਭ ਨੂੰ ਪਤਾ ਹੀ ਹੈ ਕਿ ਆਪਣੇ ਦੇਸ ਵਿੱਚ ਤਾਂ ਇਨਸਾਫ਼ ਭਾਲਦਿਆਂ ਜ਼ਿੰਦਗੀ ਬੀਤ ਜਾਂਦੀ ਹੈ। ਤਾਂ ਹੀ ਤਾਂ ਪਾਤਰ ਸਾਹਿਬ ਨੂੰ ਮਜਬੂਰ ਹੋ ਕੇ ਲਿਖਣਾ ਪਿਆ- "ਇਸ ਅਦਾਲਤ 'ਚ ਬੰਦੇ ਬਿਰਖ ਹੋ ਗਏ, ਫ਼ੈਸਲੇ ਸੁਣਦਿਆਂ ਸੁਣਦਿਆਂ ਸੁੱਕ ਗਏ...।" ਸੋ ਕਈ ਸਾਲ ਉਹ ਬਜ਼ੁਰਗ ਵਿਚਾਰੇ, ਵਿਦੇਸ਼ ਤੋਂ ਆ ਕੇ ਕੇਸ ਲੜਦੇ ਰਹੇ ਤੇ ਅਖੀਰ ਸਾਡੇ ਘਰ ਹੀ ਉਹਨਾਂ ਦੀ ਸਵਾਸਾਂ ਦੀ ਪੂੰਜੀ ਖਤਮ ਹੋ ਗਈ। ਉਹਨਾਂ ਦੀ ਆਪਣੀ ਜਨਮ ਭੂਮੀ ਤੇ ਸਵਾਸ ਤਿਆਗਣ ਦੀ ਤਮੰਨਾ ਤਾਂ ਪੂਰੀ ਹੋ ਗਈ, ਪਰ ਆਪਣੇ ਧੀ ਪੁੱਤ ਦਾ ਹੱਥ, ਅੰਤਿਮ ਵੇਲੇ ਨਸੀਬ ਨਾ ਹੋਇਆ। ਇਹੋ ਜਿਹੀ ਕਹਾਣੀ ਇੱਕ ਪਰਿਵਾਰ ਦੀ ਨਹੀਂ, ਸਗੋਂ ਬਹੁਤ ਸਾਰੇ ਪਰਵਾਸੀ ਪਰਿਵਾਰਾਂ ਦੀ ਹੈ.।

ਇੱਧਰ ਕਈ ਵੀਰ ਅਜੇ ਅਜੇਹੇ ਵੀ ਹਨ, ਜਿਹਨਾਂ ਨੂੰ ਕਿਸੇ ਕਾਰਨ ਆਪਣੇ ਦੇਸ ਜਾਣ ਦੀ ਇਜਾਜ਼ਤ ਨਹੀਂ। ਕਈਆਂ ਦਾ ਕਸੂਰ ਕੇਵਲ ਇਹ ਹੀ ਸੀ ਕਿ ਉਹਨਾਂ ਬਲਿਊ ਸਟਾਰ ਵੇਲੇ ਭਾਵੁਕ ਹੋ ਕੇ ਕੁੱਝ ਲਿਖਤਾਂ ਲਿਖ ਦਿੱਤੀਆਂ- ਉਹ ਬਜ਼ੁਰਗ ਤੀਹ ਸਾਲਾਂ ਤੋਂ ਆਪਣੀ ਜੰਮਣ ਭੋਇੰ ਨੂੰ ਦੇਖਣ ਨੂੰ ਤਰਸ ਰਹੇ ਹਨ- ਤੇ ਕਈ ਤਰਸਦੇ ਹੀ ਤੁਰ ਵੀ ਗਏ ਹਨ। ਇੱਧਰ ਵੀ ਜ਼ਿੰਦਗੀ ਮਸ਼ੀਨੀ ਹੈ, ਬੱਚੇ ਆਪੋ ਆਪਣੇ ਕੰਮਾਂ ਵਿੱਚ ਵਿਅਸਤ ਰਹਿੰਦੇ ਹਨ। ਸੋ ਜਿਹਨਾਂ ਬਜ਼ੁਰਗਾਂ ਕੋਲ ਆਪਣਾ ਕੋਈ ਰੁਝੇਵਾਂ ਨਹੀਂ, ਉਹ ਇਕੱਲ ਮਹਿਸੂਸ ਕਰਦੇ ਹਨ ਤੇ ਸੌ ਸੁੱਖ ਸਹੂਲਤਾਂ ਹੋਣ ਦੇ ਬਾਵਜੂਦ ਵੀ, ਉਹ ਆਪਣੀ ਮਿੱਟੀ ਤੇ ਵਾਪਿਸ ਜਾਣਾ ਚਹੁੰਦੇ ਹਨ। ਪਰ ਉਹਨਾਂ ਦੀ ਤ੍ਰਾਸਦੀ ਇਹ ਹੈ ਕਿ ਪਿਛੇ ਵੀ ਕੋਈ ਉਹਨਾਂ ਨੂੰ ਝੱਲਣ ਵਾਲਾ ਨਹੀਂ- ਬੱਚੇ ਤਾਂ ਸਾਰੇ ਬਾਹਰ ਹਨ। ਇੱਧਰ ਬਹੁਤੇ ਪਰਿਵਾਰਾਂ ਦੀ ਨਵੀਂ ਪੀੜ੍ਹੀ, ਬਜ਼ੁਰਗਾਂ ਨਾਲ ਰਹਿਣ ਨੂੰ ਤਿਆਰ ਨਹੀਂ- ਸੋ ਕਈ ਵੱਖਰੇ ਬੇਸਮੈਂਟਾਂ ਵਿੱਚ ਜਾਂ ਬਜ਼ੁਰਗ ਘਰਾਂ ਵਿੱਚ ਵੀ ਰਹਿ ਰਹੇ ਹਨ। ਪਰ ਇੱਧਰ ਇੱਕ ਗੱਲ ਬਹੁਤ ਵਧੀਆ ਹੈ ਕਿ ਸਰਕਾਰ ਬਜ਼ੁਰਗਾਂ ਤੇ ਬੱਚਿਆਂ ਦਾ ਪੂਰਾ ਖਿਆਲ ਰੱਖਦੀ ਹੈ।

ਇੱਧਰ ਮਾਂ ਬੋਲੀ ਪੰਜਾਬੀ ਦਾ ਬੋਲ ਬਾਲਾ ਵੀ ਪੰਜਾਬ ਨਾਲੋਂ ਵੱਧ ਹੈ। ਬਹੁਤ ਸਾਰੇ ਰੇਡੀਓ ਤੇ ਟੀ.ਵੀ. ਚੈਨਲ, ਸਾਰਾ ਦਿਨ ਪੰਜਾਬੀ ਦੇ ਵੰਨ ਸੁਵੰਨੇ ਪ੍ਰੋਗਰਾਮਾਂ ਦੇ ਨਾਲ ਨਾਲ, ਪੰਜਾਬ ਤੇ ਇੰਡੀਆ ਦੀਆਂ ਤਰੋਤਾਜ਼ਾ ਖਬਰਾਂ ਵੀ ਸਾਰਾ ਦਿਨ, ਪੰਜਾਬੀਆਂ ਤੱਕ ਪਹੁੰਚਾਉਂਦੇ ਰਹਿੰਦੇ ਹਨ। ਜਿਹਨਾਂ ਨੂੰ ਸਾਡਾ ਪੰਜਾਬੀ ਭਾਈਚਾਰਾ ਬੜੇ ਹੀ ਸ਼ੌਕ ਨਾਲ ਸੁਣਦਾ ਹੈ। ਉਹ ਪੰਜਾਬ ਦੀ ਸਿਆਸਤ ਬਾਰੇ ਵੀ ਪੂਰੀ ਦਿਲਚਸਪੀ ਲੈਂਦੇ ਹਨ। ਪੰਜਾਬ ਦੀ ਖੁਸ਼ੀ ਵਿੱਚ ਖੁਸ਼ ਹੁੰਦੇ ਹਨ ਤੇ ਦੁੱਖ ਵਿੱਚ ਦੁਖੀ ਹੁੰਦੇ ਹਨ- ਇਹ ਸਭ ਜਨਮ ਭੂਮੀ ਪ੍ਰਤੀ ਮੋਹ ਦਾ ਪ੍ਰਗਟਾਵਾ ਹੀ ਤਾਂ ਹੈ। ਇੱਧਰ ਆਏ ਕਲਾਕਾਰਾਂ ਨੂੰ, ਸ਼ਾਇਰਾਂ ਨੂੰ, ਬੁੱਧੀਜੀਵੀਆਂ ਨੂੰ, ਖਿਡਾਰੀਆਂ ਨੂੰ ਤੇ ਸਿਆਸਤਦਾਨਾਂ ਨੂੰ, ਰਾਗੀ ਢਾਡੀਆਂ ਨੂੰ.. ਹੱਥਾਂ ਤੇ ਚੁੱਕਣਾ- ਵੀ ਆਪਣੇ ਵਤਨ ਪ੍ਰਤੀ ਮੋਹ ਵੱਸ ਹੋ ਕੇ ਹੀ ਕਰਦੇ ਹਨ।

ਬਹੁਤ ਸਾਰੇ ਪਰਵਾਸੀ ਵੀਰਾਂ ਨੇ ਆਪੋ ਆਪਣੇ ਪਿੰਡਾਂ ਦੀਆਂ ਨੁਹਾਰਾਂ ਬਦਲ ਦਿੱਤੀਆਂ ਹਨ। ਉਹਨਾਂ ਦੀ ਰੂਹ ਨੂੰ ਇੱਕ ਸਕੂਨ ਮਿਲਦਾ ਹੈ- ਆਪਣੀ ਜੰਮਣ ਭੋਇੰ ਲਈ ਕੁੱਝ ਕਰਕੇ। ਕਨੇਡਾ ਦੇ ਬ੍ਰਿਟਿਸ਼ ਕੋਲੰਬੀਆ ਸੂਬੇ ਵਿੱਚ ਇੱਕ ਸਫ਼ਲ ਬਿਜ਼ਨਸਮੈਨ, ਹਰ ਸਾਲ ਆਪਣੇ ਪਰਿਵਾਰ ਸਮੇਤ ਪੰਜਾਬ ਜਾ ਕੇ- ਲੋੜਵੰਦ ਬੱਚੀਆਂ ਦੇ ਵਿਆਹ ਕਰਦੇ ਹਨ,

ਮੈਡੀਕਲ ਤੇ ਅੱਖਾਂ ਦੇ ਕੈਂਪ ਲਾ ਕੇ, ਹਜ਼ਾਰਾਂ ਲੋਕਾਂ ਦੀ ਹਨ੍ਹੇਰੀ ਦੁਨੀਆਂ ਵਿੱਚ ਚਾਨਣ ਕਰ ਚੁੱਕੇ ਹਨ, ਤੇ ਅੰਗ ਹੀਣਾਂ ਲਈ ਅੰਗ ਦਾਨ ਕੈਂਪ ਵੀ ਲਾ ਕੇ ਆਉਂਦੇ ਹਨ। ਆਪਣੇ ਕਾਰਜਾਂ ਦਾ ਜ਼ਿਕਰ ਕਰਦੇ ਹੋਏ, ਇੱਕ ਵਾਰ ਉਹਨਾਂ ਕਿਹਾ ਸੀ- "ਭੈਣ ਜੀ ਮੇਰੇ ਸਿਰ ਪੰਜਾਬ ਦੀ ਮਿੱਟੀ ਦਾ ਕਰਜ਼ ਹੈ, ਜੋ ਮੈਂ ਉਤਾਰਨ ਦੀ ਕੋਸ਼ਿਸ਼ ਕਰ ਰਿਹਾ ਹਾਂ"। ਜੇ ਇੱਧਰ ਦੇ ਸਾਰੇ ਖੁਸ਼ਹਾਲ ਪਰਵਾਸੀ ਵੀਰ ਇਸ ਤਰ੍ਹਾਂ ਸੋਚਣ ਲੱਗ ਜਾਣ ਤਾਂ ਸਾਰੇ ਪੰਜਾਬ ਦੀ ਨੁਹਾਰ ਹੀ ਬਦਲ ਜਾਏ।

ਪੰਜਾਬ ਦੇ ਜਿਹਨਾਂ ਪਿੰਡਾਂ ਦਾ ਕੁੱਝ ਕਾਇਆ ਕਲਪ ਹੋਇਆ ਹੈ, ਉਹ ਪਰਵਾਸੀਆਂ ਦੀ ਹੀ ਦੇਣ ਹੈ। ਇਹਨਾਂ ਵਿਚੋਂ ਇੱਕ ਪ੍ਰਿੰਸੀਪਲ ਸਰਵਣ ਸਿੰਘ ਦਾ ਪਿੰਡ 'ਚਕਰ' ਹੈ, ਜੋ ਜਗਰਾਵਾਂ ਤਹਿਸੀਲ ਵਿੱਚ ਪੈਂਦਾ ਹੈ। ਇਸ ਪਿੰਡ ਦੀ ਆਪਣੀ ਵੈਬਸਾਈਟ ਵੀ ਹੈ। ਇਸ ਪਿੰਡ ਦੀ ਨੁਹਾਰ ਨੈੱਟ ਤੇ ਦੇਖ ਕੇ, ਹੈਰਾਨੀ ਹੋਈ ਕਿ- ਕੀ ਇਹ ਪੰਜਾਬ ਦਾ ਹੀ ਪਿੰਡ ਹੈ? ਇਸ ਪਿੰਡ ਦੀ ਖੂਬਸੂਰਤ ਦਿੱਖ, ਇੱਥੋਂ ਦੇ ਪਰਵਾਸੀਆਂ ਦੇ ਆਪਣੀ ਮਿੱਟੀ ਪ੍ਰਤੀ ਮੋਹ ਦੀ ਮੂੰਹ ਬੋਲਦੀ ਤਸਵੀਰ ਹੈ।

ਇਸ ਮੋਹ ਕਾਰਨ ਹੀ ਦੇਸ਼ ਪ੍ਰੇਮ ਪੈਦਾ ਹੁੰਦਾ ਹੈ, ਜੋ ਫੌਜੀ ਵੀਰਾਂ ਵਿੱਚ ਜੋਸ਼ ਭਰਦਾ ਹੈ। ਇਸੇ ਕਾਰਨ ਹੀ ਉਹ ਦੇਸ਼ ਦੀ ਇੱਕ ਇੱਕ ਇੰਚ ਭੂਮੀ ਲਈ ਲੜਨ ਮਰਨ ਨੂੰ ਤਿਆਰ ਹੋ ਜਾਂਦੇ ਹਨ। ਜਿਹੜੀ ਜਨਰੇਸ਼ਨ ਇੰਡੀਆ ਵਿੱਚ ਜੰਮੀ ਪਲੀ ਹੈ, ਉਹ ਵਿਦੇਸ਼ਾਂ ਵਿੱਚ ਭਲੇ ਹੀ ਜਿੰਨੀ ਮਰਜ਼ੀ ਖੁਸ਼ਹਾਲ ਹੋਵੇ, ਪਰ ਉਹ ਆਪਣੀ ਜਨਮ ਭੂਮੀ ਨੂੰ ਨਹੀਂ ਭੁਲਾ ਸਕੀ। ਸਾਡੇ ਪਿੰਡ ਦਾ ਇੱਕ ਮੁੰਡਾ 20-25 ਸਾਲ ਪਹਿਲਾਂ ਕਨੇਡਾ ਵੱਸ ਗਿਆ ਸੀ। ਉਸ ਨੂੰ ਜਦੋਂ ਮੈਂ ਮਿਲਣ ਗਈ ਤਾਂ ਦੇਖਿਆ ਕਿ- ਉਹ ਆਪਣੇ ਕਾਫੀ ਵੱਡੇ ਫਾਰਮ ਵਿੱਚ ਫਾਰਮ ਹਾਊਸ ਬਣਾ ਕੇ ਰਹਿੰਦਾ ਹੈ, ਜਿਸ ਵਿੱਚ ਕਈ ਅੰਗਰੇਜ਼ ਕਾਮੇ ਵੀ ਕੰਮ ਕਰਦੇ ਹਨ। ਜਦ ਮੈਂ ਉਸ ਦੇ ਫਾਰਮ ਦੀ ਤਾਰੀਫ਼ ਕੀਤੀ ਤਾਂ ਉਹ ਕਹਿਣ ਲੱਗਾ, "ਭੈਣ ਜੀ, ਮੈਂ ਹਰ ਰੋਜ਼ ਰਾਤ ਨੂੰ ਸੁਫਨੇ ਵਿੱਚ ਤਾਂ ਆਪਣੇ ਪਿੰਡ ਹੀ ਹੁੰਦਾ ਹਾਂ।" ਇਹਨਾਂ ਲੋਕਾਂ ਦੀ ਮਾਨਸਿਕ ਹਾਲਤ ਨੂੰ ਮੈਂ ਆਪਣੇ ਕਈ ਗੀਤਾਂ, ਕਵਿਤਾਵਾਂ ਵਿੱਚ ਵੀ ਬਿਆਨ ਕਰਨ ਦੀ ਕੋਸ਼ਿਸ਼ ਕੀਤੀ ਹੈ ਜਿਵੇਂ-

"ਸੁਫਨੇ ਦੇ ਵਿੱਚ ਆ ਕੇ ਰੋਜ਼ ਸਤਾਉਣਗੀਆਂ, ਯਾਦਾਂ ਮੁੜ ਪੰਜਾਬ ਦੀਆਂ ਹੀ ਆਉਣਗੀਆਂ.."

ਇਹ ਮੇਹਨਤੀ ਜੋੜਾ ਆਪਣਾ ਦਸਵੰਧ ਵੀ, ਆਪਣੇ ਪਿੰਡ ਦੀ ਬੇਹਤਰੀ ਜਾਂ ਸਰਕਾਰੀ ਸਕੂਲ ਦੇ ਗਰੀਬ ਬੱਚਿਆਂ ਨੂੰ ਕਾਪੀਆਂ, ਕਿਤਾਬਾਂ ਤੇ ਵਰਦੀਆਂ ਦੇਣ ਤੇ ਖਰਚ ਕਰਦਾ ਹੈ।

ਇੱਧਰ ਬਹੁਤ ਸਾਰੇ ਪਰਵਾਸੀ ਵੀਰਾਂ ਨੇ, ਆਪਣੇ ਜਾਤ ਗੋਤ ਦੀ ਥਾਂ, ਆਪਣੇ ਨਾਵਾਂ ਨਾਲ ਪਿੰਡਾਂ ਦੇ ਨਾਮ ਜੋੜ ਲਏ ਹਨ। ਜਿਵੇਂ- ਕਿਸੇ ਨੇ ਕੋਟਲੀ, ਕਿਸੇ ਟੱਲੇਵਾਲੀਆ, ਡਾਨਸੀਵਾਲ, ਰਾਮੂੰਵਾਲੀਆ ਜਾਂ ਬਾਦਲ... ਆਦਿ। ਇਹ ਵੀ ਆਪੋ ਆਪਣੇ ਪਿੰਡ ਦੀ ਯਾਦ ਨੂੰ ਤਰੋਤਾਜ਼ਾ ਰੱਖਣ ਦਾ ਇੱਕ ਜ਼ਰੀਆ ਹੀ ਹੈ। ਮੇਰੇ ਜਿਸ ਪਾਠਕ ਦਾ ਵੀ ਫੋਨ ਆਉਂਦਾ ਹੈ ਉਹ ਵੀ ਪਹਿਲਾਂ ਮੇਰਾ ਪਿੰਡ ਪੁੱਛਦਾ ਹੈ। ਜੇ ਕੋਈ ਮਿਲਦਾ ਹੈ ਤਾਂ ਉਸ ਦਾ ਵੀ ਪਹਿਲਾ ਸਵਾਲ ਹੁੰਦਾ ਹੈ- "ਨਵੇਂ ਆਏ ਹੋ? ਪੰਜਾਬ ਤੋਂ ਕਿਹੜੇ ਪਿੰਡੋਂ? ਇਸ ਤੋਂ ਜ਼ਾਹਿਰ ਹੁੰਦਾ ਹੈ ਕਿ ਉਹ ਆਪਣੇ ਪਿੰਡਾਂ ਨੂੰ ਕਿੰਨੀ ਸ਼ਿੱਦਤ ਨਾਲ ਯਾਦ ਕਰ ਰਹੇ ਹਨ।

ਇਹ ਤਾਂ ਉਸ ਪੀੜ੍ਹੀ ਦਾ ਹਾਲ ਹੈ- ਜੋ ਇੰਡੀਆ ਦੀ ਜੰਮਪਲ ਹੈ, ਪਰ ਜੋ ਬੱਚੇ ਇੱਧਰ ਜੰਮੇ ਪਲੇ ਹਨ, ਉਹਨਾਂ ਦੀ ਜਨਮ ਭੂਮੀ ਵਿਦੇਸ਼ ਹੀ ਹੈ। ਭਾਵੇਂ ਮਾਪੇ ਉਹਨਾਂ ਨੂੰ ਦੱਸਣ ਦੀ ਲੱਖ ਕੋਸ਼ਿਸ਼ ਕਰਨ ਕਿ- 'ਆਪਣਾ ਪਿੰਡ ਫਲਾਨਾ ਹੈ ਇੰਡੀਆ ਵਿੱਚ' ਪਰ ਉਹ ਉਸ ਪਿੰਡ ਨੂੰ ਉਨਾ ਪਿਆਰ ਨਹੀਂ ਕਰਨਗੇ ਜਿੰਨਾ ਕਿ ਉਹਨਾਂ ਦੇ ਮਾਪੇ ਕਰਦੇ ਹਨ। ਉਹ ਇੰਡੀਆ ਜਾ ਕੇ ਵੀ ਉਹ ਖੁਸ਼ੀ ਮਹਿਸੂਸ ਨਹੀਂ ਕਰਨਗੇ ਜੋ ਉਹਨਾਂ ਨੂੰ ਆਪਣੀ ਜੰਮਣ ਭੋਇੰ ਤੇ ਮਿਲਦੀ ਹੈ। ਕਈ ਪਰਿਵਾਰਾਂ ਦੇ ਬੱਚੇ ਜੇ ਮਾਪਿਆਂ ਨਾਲ ਜਾਂਦੇ ਵੀ ਹਨ ਤਾਂ ਉਥੇ ਜਾ ਕੇ ਉਦਾਸ ਹੋ ਜਾਂਦੇ ਹਨ। ਇੰਡੀਆਂ ਤੋਂ ਵਾਪਿਸ ਆਉਂਦੇ ਸਮੇਂ- ਮਾਪਿਆਂ ਦੀਆਂ ਅੱਖਾਂ ਵਿੱਚ ਆਪਣਿਆਂ ਤੋਂ ਵਿਛੜਨ ਦਾ ਦਰਦ ਹੁੰਦਾ ਹੈ, ਤੇ ਬੱਚਿਆਂ ਦੇ ਮਨ ਵਿੱਚ ਆਪਣੇ ਦੇਸ ਪਰਤਣ ਦਾ ਚਾਅ।

ਮੁੱਕਦੀ ਗੱਲ ਤਾਂ ਇਹ ਹੈ ਕਿ ਇਨਸਾਨ ਦੂਰ ਦੁਰਾਡੇ ਜਾ ਕੇ ਖੁਸ਼ਹਾਲ ਤਾਂ ਹੋ ਸਕਦਾ ਹੈ, ਪਰ ਆਪਣੀ ਜੰਮਣ ਭੋਇੰ ਦਾ ਮੋਹ ਤੇ ਉਸ ਤੋਂ ਵਿਛੜਨ ਦਾ ਦਰਦ- ਉਸ ਦੇ ਮਨ ਦੇ ਕਿਸੇ ਕੋਨੇ ਵਿੱਚ ਹਮੇਸ਼ਾ ਬਰਕਰਾਰ ਰਹਿੰਦਾ ਹੈ।

—— 0 —— 98728-60488

# ਕੁਰਲੀਆਂ ਕਰਨ ਵਾਲੇ ਕਾਜ਼ੀ !

*ਸ: ਤਰਲੋਚਨ ਸਿੰਘ 'ਦੁਪਾਲਪੁਰ'*

ਕਹਾਵਤ ਤਾਂ ਇੰਝ ਬਣੀ ਹੋਈ ਹੈ ਕਿ ਜੇ ਕਾਜ਼ੀ ਸਬਕ ਨਾ ਵੀ ਦੇਊ, ਤਾਂ ਘਰੇ ਵੀ ਨਾ ਮੁੜਨ ਦੇਵੇਗਾ। ਮਤਲਬ ਕਿ ਕਾਜ਼ੀ ਨੂੰ ਮਿਲਣ ਗਿਆ, ਜੇ ਕੋਈ ਫਾਇਦਾ ਨਾ ਵੀ ਹਾਸਲ ਹੋਵੇ, ਤਾਂ ਬੰਦਾ ਅਰਾਮ ਨਾਲ ਆਪਣੇ ਘਰ ਤਾਂ ਮੁੜ ਕੇ ਆ ਹੀ ਸਕਦਾ ਹੈ। ਦੂਜੇ ਅਰਥਾਂ ਵਿੱਚ ਇਹ ਕਹਾਵਤ, ਆਮ ਜਨ -ਸਧਾਰਨ ਨੂੰ ਨਸੀਹਤ ਦਿੰਦੀ ਪ੍ਰਤੀਤ ਹੁੰਦੀ ਹੈ ਕਿ ਉਹ ਕੋਈ ਨੇਕ ਸਲਾਹ ਲੈਣ ਵਾਸਤੇ, ਕਾਜ਼ੀਆਂ ਕੋਲ ਜਾਣ ਦੀ ਘੌਲ ਨਾ ਕਰਨ। ਉੱਥੇ ਜਾਣ ਦਾ ਕੋਈ ਨਾ ਕੋਈ ਲਾਭ ਜ਼ਰੂਰ ਹੋਵੇਗਾ। ਪਰ ਮੈਨੂੰ ਖੁਦ ਨੂੰ ਇਸ ਤੋਂ ਉਲਟ ਤਜ਼ਰਬਾ ਹੋਇਆ। ਮੈਂ ਬੜੇ ਮਾਣ ਨਾਲ ਆਪਣਾ ਸਵਾਲ ਲੈ ਕੇ ਦੋਹਾਂ 'ਕਾਜ਼ੀਆ' ਤੱਕ ਪਹੁੰਚ ਕੀਤੀ। ਉਨ੍ਹਾਂ ਮੈਨੂੰ ਘਰ ਮੁੜਨ ਤੋਂ ਤਾਂ ਨਾ ਡੱਕਿਆ। ਪਰ ਉਨ੍ਹਾਂ ਨਾਲ ਰਾਬਤਾ ਕਾਇਮ ਕਰਨ ਸਦਕਾ, ਮੇਰੇ ਸਿਰ ਭੰਬਲ-ਭੂਸਿਆਂ ਦੀ ਪੰਡ ਆ ਪਈ। ਸਵਾਲ ਮੇਰਾ ਛਾਈਂ-ਮਾਈਂ ਹੋ ਗਿਆ, ਪਰ ਸਿਰ 'ਚ ਆਣ ਵੜੇ ਭੰਬਲ ਭੂਸਿਆਂ ਨੇ ਮੈਨੂੰ ਹੋਰ ਹੀ ਸਵਾਲਾਂ ਮੋਹਰੇ ਖੜ੍ਹਾ ਕਰ ਛੱਡਿਆ! ਮੈਨੂੰ ਪਛਤਾਵਾ ਲੱਗ ਗਿਆ ਕਿ ਮੈਂ ਸਵਾਲ-ਅਭਿਲਾਖੀ ਬਣ ਕੇ ਕਾਜ਼ੀਆਂ ਨਾਲ ਕਾਹਨੂੰ ਸੰਪਰਕ ਜੋੜ ਬੈਠਿਆ।

ਸਵਾਲ ਵੀ ਕੋਈ ਐਡਾ ਖਾਸ ਨਹੀਂ ਸੀ।ਲੋਕ-ਸਾਜ਼ ਤੂੰਬੀ ਬਾਰੇ ਅਖਬਾਰੀ ਚਰਚਾ ਚੱਲ ਰਹੀ ਸੀ। ਕੋਈ ਸੱਜਣ ਇਸ ਨੂੰ ਭਾਰਤੀ ਸੰਗੀਤ ਪ੍ਰੰਪਰਾ ਦਾ ਸਾਜ਼ ਮੰਨਣ ਤੋਂ ਹੀ ਇਨਕਾਰੀ ਸੀ। ਤੇ ਕੋਈ ਇਸ ਨੂੰ ਪੰਜਾਬੀ ਮਨਾਂ ਨੂੰ ਧੂਹ ਪਾਉਣ ਵਾਲੀ ਕਹਿ ਕੇ, ਇਹਦੀ ਸੋਭਾ ਕਰ ਰਿਹਾ ਸੀ। ਤੂੰਬੀ ਗਾਇਕੀ ਸਬੰਧੀ ਮੈਨੂੰ ਕੁਝ ਰੌਚਕ ਜਾਣਕਾਰੀਆਂ ਹੋਣ ਕਾਰਨ, ਮੈਂ ਵੀ ਇਸ ਚਰਚਾ ਵਿੱਚ ਹਿੱਸਾ ਲੈਣ ਲਈ ਕਲਮ ਚੁੱਕ ਲਈ।

ਤੂੰਬੀ ਸਾਜ਼ ਬਾਰੇ ਮੈਨੂੰ ਏਨੀ ਕੁ ਜਾਣਕਾਰੀ ਤਾਂ ਸੀ ਕਿ ਇਹਦੇ ਨਾਲ ਗਾਉਣ ਵਾਲੇ ਕਲਾਕਾਰਾਂ ਨੂੰ, ਇਤਿਹਾਸਿਕ ਗੁਰਦੁਆਰਿਆਂ ਦੀਆਂ ਸਟੇਜਾਂ 'ਤੇ ਸਮਾਂ ਨਹੀਂ ਦਿੱਤਾ ਜਾਂਦਾ। ਖਾਸ ਕਰਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਅਧੀਨ ਗੁਰਦੁਆਰਿਆਂ ਵਿੱਚ ਤੂੰਬੀ 'ਤੇ ਪੱਕੀ ਪਬੰਦੀ ਬਾਰੇ ਮੈਨੂੰ ਪਤਾ ਸੀ। ਪਰ ਮੈਨੂੰ ਇਸ ਮਨਾਹੀ ਦੇ ਠੋਸ ਕਾਰਨਾਂ ਦਾ ਕੋਈ ਇਲਮ ਨਹੀਂ ਸੀ ਕਿ ਤੂੰਬੀ ਨਾਲ ਹੁੰਦੇ ਇਸ ਵਿਤਕਰੇ ਦਾ ਕੋਈ ਇਤਿਹਾਸਕਿ ਪਿਛੋਕੜ ਵੀ ਹੈ ਜਾਂ ਵੈਸੇ ਹੀ ਦੇਖਾ-ਦੇਖੀ ਇਸਨੂੰ ਵਿਵਰਜਿਤ ਕੀਤਾ ਹੋਇਆ ਹੋਵੇਗਾ। ਲੇਖ ਸ਼ੁਰੂ ਕਰਨ ਤੋਂ ਪਹਿਲੋਂ ਇਨ੍ਹਾਂ ਸਵਾਲਾਂ ਦਾ ਉੱਤਰ ਲੱਭਣ ਲਈ ਮੈਂ ਇਕ ਦੋ ਦਿਨ ਸੋਚਦਾ ਰਿਹਾ।

ਅਚਨਚੇਤੀ ਮੈਨੂੰ ਆਪਣੇ ਇਲਾਕੇ ਦਾ ਇੱਕ ਬਜ਼ੁਰਗ ਕੀਰਤਨੀਆਂ ਪ੍ਰਚਾਰਕ ਚੇਤੇ ਆ ਗਿਆ। ਜਿਸ ਨੂੰ ਅਸੀਂ ਬਚਪਨ ਤੋਂ ਹੀ ਸੁਣਦੇ ਆ ਰਹੇ ਸਾਂ। ਸਾਡੇ ਆਲੇ ਦੁਆਲੇ ਦੇ ਪਿੰਡਾਂ ਵਿੱਚ ਹੋਣ ਵਾਲੇ ਅਖੰਡ ਪਾਠਾਂ ਵਿੱਚ ਵੀ ਉਹ ਸ਼ਾਮਲ ਹੁੰਦਾ ਸੀ ਅਤੇ ਹੋਰ ਖੁਸ਼ੀ-ਗਮੀਂ ਦੇ ਸਮਾਗਮਾਂ ਵਿੱਚ ਕੀਰਤਨ ਵੀ ਕਰਦਾ ਹੁੰਦਾ ਸੀ। ਮੈਨੂੰ ਯਾਦ ਆਇਆ ਕਿ ਉਹ ਹਾਰਮੋਨੀਅਮ, ਢੋਲਕੀ, ਤਬਲਾ ਅਤੇ ਤੂੰਬੀ ਵੀ ਵਜਾਉਂਦਾ ਹੁੰਦਾ ਸੀ। ਤੂੰਬੀ ਵਾਲੀ ਗੱਲ ਯਾਦ ਆਉਣ 'ਤੇ ਮੈਨੂੰ ਤਸੱਲੀ ਹੋ ਗਈ ਕਿ ਉਹ ਮੇਰੇ ਸਾਰੇ ਸਵਾਲਾਂ ਦੇ ਸਹੀ ਸਹੀ ਜਵਾਬ ਦੇ ਸਕੇਗਾ। ਪਰ ਮੈਨੂੰ ਇਹ ਵੀ ਧੁੜਕੂ ਲੱਗ ਗਿਆ ਕਿ ਉਹ ਜਿਊਂਦਾ ਵੀ ਹੋਏਗਾ? ਕਿਉਂ ਕਿ ਸੱਠਾਂ ਵੱਲ ਨੂੰ ਤਾਂ ਹੁਣ ਮੈਂ ਹੀ ਤੁਰਿਆ ਜਾ ਰਿਹਾ ਹਾਂ। ਉਸ ਦੇ ਸਾਡੇ ਬਚਪਨ ਸਮੇਂ ਹੀ ਧੌਲੇ ਆਏ ਹੁੰਦੇ ਸੀ।

ਐਧਰੋਂ-ਉਧਰੋਂ ਜਤਨ ਕਰਕੇ ਮੈਂ ਉਸ ਦੇ ਘਰ ਦਾ ਫੋਨ ਨੰਬਰ ਪਤਾ ਕਰ ਲਿਆ। ਫੋਨ ਖੜਕਾਇਆ, ਉਸ ਦੀ ਪਤਨੀ ਨੇ ਕੰਬਦੀ ਅਵਾਜ਼ 'ਚੋਂ 'ਕੌਣ ਆ ਭਾਈ?' ਪੁਛਿਆ। ਮਾਈ ਨੇ ਮੇਰਾ ਅੱਗਾ-ਪਿੱਛਾ ਪੁੱਛਣ ਤੋਂ ਬਾਅਦ ਕਹਿ ਦਿੱਤਾ

ਕਿ 'ਗਿਆਨੀ ਘਰ ਨੀਂ ਹੈ।'

'ਕਿਤੇ ਦੂਰ-ਨੇੜੇ ਗਏ ਹੋਏ ਨੇ ਬਾਬਾ ਜੀ?' ਮੈਂ ਪੁੱਛ ਲਿਆ।

'ਉਹ ਨਾ, ਮੱਥਾ ਟੇਕਣ ਗਿਆ ਹੋਇਐ।' ਮਾਤਾ ਨੇ ਸ਼ਰਧਾਮਈ ਅਵਾਜ 'ਚ ਜਵਾਬ ਦਿੱਤਾ। ਬਾਬੇ ਜੀ ਨਾਲ ਗੱਲਬਾਤ ਕਰਨ ਲਈ ਕਾਹਲੇ ਪਏ ਨੇ ਮੈਂ 'ਕਿੱਥੇ'? ਪੁੱਛ ਲਿਆ। ਅੱਗਿਉਂ ਮਾਈ ਦਾ ਉੱਤਰ ਸੁਣਕੇ, ਮੇਰੀ ਖਾਨਿਉਂ ਗਈ ! ਸਾਡੇ ਇਲਾਕੇ ਵਿੱਚ ਬਲਾਚੌਰ ਲਾਗੇ ਇੱਕ ਮੁਸਲਮਾਨ ਦੀ ਕਬਰ ਹੈ, ਜਿਸ ਨੂੰ 'ਚੁਸ਼ਮੇਂ' ਕਿਹਾ ਜਾਂਦਾ ਹੈ। ਵਹਿਮਾਂ-ਭਰਮਾਂ ਦੇ ਪੱਟੇ, ਅੰਧ-ਵਿਸ਼ਵਾਸ਼ ਨਾਲ ਗ੍ਰਸੇ ਹੋਏ ਲੋਕਾਂ ਦੀਆਂ ਭੀੜਾਂ ਉਥੇ ਹਰੀਆਂ ਚਾਦਰਾਂ ਲੈ ਲੈ ਕੇ ਤੁਰੀਆਂ ਰਹਿੰਦੀਆਂ ਨੇ। ਸਾਰੀ ਉਮਰ ਗੁਰਬਾਣੀ ਕੀਰਤਨ ਕਰਨ ਵਾਲਾ, ਵਿਆਹਾਂ-ਸ਼ਾਦੀਆਂ 'ਤੇ ਗ੍ਰਹਿਸਤ ਧਰਮ ਅਪਣਾਉਣ ਵਾਲੀਆਂ ਜੋੜੀਆਂ ਨੂੰ 'ਗੁਰਮਤਿ ਉਪਦੇਸ਼' ਦੇਣ ਵਾਲਾ, ਨੱਥਿਆਂ ਨੂੰ ਢੁੱਕਿਆ ਗ੍ਰੰਥੀ ਸਿੰਘ ਪ੍ਰਚਾਰਕ, ਖੁਦ ਨਾ-ਮਾਲੂਮ ਮੁਸਲਮਾਨ ਦੀ ਕਬਰ ਉੱਪਰ ਮੱਥਾ ਰਗੜਨ ਗਿਆ ਹੋਇਆ ਸੀ। 'ਮਨ ਦੀਆਂ ਪਰਤਾਂ ਹਜਾਰ....!' ਆਪਣੇ ਦਿਲ ਵਿੱਚ ਉਸ ਬਜ਼ੁਰਗ ਗ੍ਰੰਥੀ ਵਿਰੁੱਧ ਪੈਦਾ ਹੋਏ ਤੂਫਾਨ ਨੂੰ ਠੱਲ੍ਹ ਪਾਉਣ ਲਈ, ਇੱਕ ਨਵਾਂ ਫੁਰਨਾ 'ਪੈਦਾ ਕਰ' ਲਿਆ। ਨਹੀਂ, ਅਜਿਹਾ ਨਹੀਂ ਹੋ ਸਕਦਾ, ਗੁਰਬਾਣੀ ਪੜ੍ਹਿਆ-ਗੁੜ੍ਹਿਆ ਬਜ਼ੁਰਗ ਬਾਬਾ, ਕਬਰ 'ਤੇ ਆਪ ਨਹੀਂ, ਕਿਸੇ ਦੂਸਰੇ ਬੰਦੇ ਨਾਲ ਗਿਆ ਹੋਣੈ।

'ਮਾਤਾ ਜੀ, ਉਹ ਕਿਸੇ ਦੇ ਨਾਲ ਗਏ ਨੇ, ਚੁਸ਼ਮੀਂ ਮੱਥਾ ਟੇਕਣ?'

ਹੁਣੇ ਹੁਣੇ ਪੈਦਾ ਹੋਏ ਨਵੇਂ ਫੁਰਨੇ ਦੀ ਹਮਾਇਤ ਵਿੱਚ ਮੈਂ ਬਣਾ ਸੁਆਰ ਕੇ ਮਾਈ ਨੂੰ ਪੁਛਿਆ।

'ਨਾ ਪੁੱਤ, ਕੱਲਾ ਈ ਗਿਆ ਹੋਇਐ।'

ਪੈਂਦੀ ਸੱਟੇ ਬਾਬੇ ਦੀ ਗੁਰਮੁਖਤਾਈ ਦੀ ਇੱਜਤ ਬਚਾਉਣ ਲਈ ਮੈਂ ਹੋਰ ਪੁਛਿਆ।

'ਅੱਜ ਈ ਗਏ ਐ ਕਿੰ ਅੱਗੇ ਵੀ ਜਾਂਦੇ ਹੁੰਦੇ ਆ ਮੱਥਾ ਟੇਕਣ ਉੱਥੇ?'

'ਹੋਰ ਮੱਲਿਆ, ਬੱਸ ਪਿਛਲੇ ਵੀਰ ਵਾਰੀਂ ਨੀਂ ਜਾ ਹੋਇਆ ਉਹ ਤੋਂ, ਉਹ ਤਾਂ ਚਿਰਾਗ ਕਰਨ ਜ਼ਰੂਰ ਜਾਂਦਾ ਐ।'

ਸ਼ਰਧਾ ਨਾਲ ਗੜੁੱਚ ਹੋਈ ਅਵਾਜ਼ ਵਿੱਚ ਬੋਲਦਿਆਂ ਮਾਈ ਨੇ ਮੇਰੀ 'ਤਸੱਲੀ' ਕਰਾ ਦਿੱਤੀ।

'ਉਮਰ ਤੋਂ ਕਟੀ ਇਸ਼ਕੇ-ਬੁਤੋਂ ਮੇਂ ਮੋਮਿਨ'

ਆਖਰੀ ਵਕਤ ਮੇਂ ਕਿਆ ਖਾਕ ਮੁਸਲਿਮਾਂ ਹੋਂਗੇ?'

ਇੱਧਰੋਂ ਬਿਜਲੀ ਦੇ ਕਰੰਟ ਵਰਗਾ ਝਟਕਾ ਖਾ ਕੇ ਜ਼ਰਾ ਸੰਭਲਦਿਆਂ ਹੋਇਆਂ ਮੈਂ ਆਪਣੇ ਤੂੰਬੀ ਬਾਬਤ ਸਵਾਲਾਂ ਦੇ ਉੱਤਰ ਲੱਭਣ ਲਈ ਇੱਕ ਕੋਸ਼ਿਸ਼ ਹੋਰ ਕਰਨ ਦੀ ਸੋਚੀ। ਮੇਰੀ ਸੋਚ-ਲੜੀ ਦੀ ਪਕੜ ਵਿੱਚ ਆਪਣੇ ਇਲਾਕੇ ਦੀ ਹੀ ਇੱਕ ਹੋਰ ਮਾਨਯੋਗ ਸਖਸ਼ੀਅਤ ਆ ਗਈ। ਜਿਨ੍ਹਾਂ ਬਾਰੇ ਕਿਹਾ ਜਾਂਦਾ ਹੈ ਕਿ ਉਨ੍ਹਾਂ ਦੀਆਂ ਤਿੰਨ ਪੁਸ਼ਤਾਂ ਗ੍ਰੰਥੀ-ਪੁਣਾ ਕਰਦੀਆਂ ਆ ਰਹੀਆਂ ਹਨ। ਉਨ੍ਹਾਂ ਦੇ ਪਿਤਾ ਜੀ ਆਪਣੇ ਸਮਿਆਂ ਦੇ ਮੰਨੇ-ਪ੍ਰਮੰਨੇ ਕਥਾਕਾਰ ਰਹੇ ਹਨ। ਸੁਣਿਆਂ ਹੈ ਕਿ ਸਿੱਖ ਇਤਿਹਾਸਕ ਜੋੜ ਮੇਲਿਆਂ ਉੱਤੇ ਉਹ ਬੜੀ ਦੂਰ-ਦੂਰ ਤੱਕ ਵਖਿਆਨ ਕਰਨ ਜਾਂਦੇ ਹੁੰਦੇ ਸਨ।

ਫੋਨ ਨੰਬਰ ਪ੍ਰਾਪਤ ਕਰਕੇ ਏਸ ਬਜ਼ੁਰਗ ਪ੍ਰਚਾਰਕ ਦੇ ਘਰੇ ਸੰਪਰਕ ਕੀਤਾ। ਪਤਾ ਲੱਗਿਆ ਕਿ ਉਹ ਮਹੀਨਾ ਕੁ ਪਹਿਲਾਂ ਚੜ੍ਹਾਈ ਕਰ ਗਏ ਨੇ। ਉਨ੍ਹਾਂ ਦੇ ਕੀਰਤਨੀਏ ਸਪੁੱਤਰ ਨਾਲ ਅਫਸੋਸ ਵਜੋਂ ਮੈਂ ਬੀਤੇ ਸਮੇਂ ਦੀਆਂ ਕੁੱਝ ਯਾਦਾਂ ਸਾਂਝੀਆਂ ਕਰ ਰਿਹਾ ਸਾਂ। ਜਿਵੇਂ ਗੁਜਰ ਗਏ ਮਾਪਿਆਂ ਦੀ ਕੋਈ ਰਹਿੰਦੀ ਰੀਝ ਪੂਰੀ ਕਰਕੇ ਔਲਾਦ ਦੂਸਰਿਆਂ ਨੂੰ ਹੁਬ-ਹੁਬ ਦੱਸਿਆ ਕਰਦੀ ਹੈ, ਇਵੇਂ ਉਸ ਨੌਜਵਾਨ ਨੇ ਆਪਣੇ ਪਿਤਾ ਦੀਆਂ ਕੁੱਝ ਹੋਰ ਖਾਸੀਅਤਾਂ ਦੇ ਨਾਲ-ਨਾਲ ਅਹਿ ਜਾਣਕਾਰੀ ਵੀ ਦਿੱਤੀ।

"..... ਭਾਅ ਜੀ, ਆਖਰੀ ਸਵਾਸ ਲੈਣ ਤੋਂ ਕੁੱਝ ਦਿਨ ਪਹਿਲਾਂ ਉਹ ਸਾਨੂੰ ਹਦਾਇਤ ਦੇ ਗਏ ਸਨ, ਕਿ ਮੇਰੇ ਫੁੱਲ ਹਰਿਦੁਆਰ ਪਾ ਕੇ ਆਇਓ"।...... ਸੋ ਅਸੀਂ ਬਾਪੂ ਜੀ ਦੇ ਹੁਕਮ ਦੀ ਇੰਨ-ਬਿੰਨ ਪਾਲਣਾ ਕਰਦਿਆਂ 'ਗੰਗਾ ਜੀ' ਗਏ ਸੀ 'ਗਤੀ ਕਰਾਉਣ ਵਾਸਤੇ।'

ਤਾਂ-ਜਿੰਦਗੀ ਗੁਰਬਾਣੀ ਗਾਇਨ ਕਰਨ ਵਾਲੇ ਖਾਨਦਾਨੀ

ਬਾਬੇ ਦੀ ਗਤੀ ਹੋ ਗਈ ਹੋਵੇਗੀ ਯਾ ਨਹੀਂ, ਇਹ ਤਾਂ ਗੰਗਾ ਮਈਆ ਹੀ ਜਾਣੇ। ਪਰ ਇਹ ਖੁਸ਼ਮੀ ਜਾਣਕਾਰੀ ਸੁਣ ਕੇ ਮੇਰੀ 'ਗਤੀ' ਜਰੂਰ ਹੋ ਗਈ। ਖੁਦ ਨੂੰ ਠਗਿਆ ਠਗਿਆ ਮਹਿਸੂਸ ਕਰਦਿਆਂ ਉਹ ਕਹਾਵਤ ਮੇਰੇ ਸਾਹਮਣੇ ਆ ਗਈ, ਅਖੇ ਬਖਸ਼ਾਉਣ ਗਏ ਸੀ ਰੋਜ਼ੇ, ਨਮਾਜ਼ਾਂ ਗਲ ਪੁਆ ਆਏ। ਕੋਸ਼ਿਸ਼ਾਂ ਕਰ ਰਿਹਾ ਸਾਂ ਮੈਂ ਤੂੰਬੀ ਨਾਲ ਹੁੰਦੀ ਬੇਇਨਸਾਫੀ ਦਾ ਇਤਿਹਾਸ ਜਾਨਣ ਦੀਆਂ। ਲੇਕਿਨ ਹੋਰ ਹੀ ਚਿੰਤਾ ਸਹੇੜ ਬੈਠਾ।

ਥੋਥੇ ਕਰਮ-ਕਾਂਡਾਂ, ਬੁੱਸੀਆਂ ਰੀਤਾਂ-ਰਸਮਾਂ, ਵਹਿਮ-ਭਰਮਾਂ ਅਤੇ ਗੈਰ-ਵਿਗਿਆਨਿਕ ਮਿੱਥ-ਮਨੌਤਾਂ ਦੇ ਸਖਤ ਬਰਖਿਲਾਫ ਮੇਰੇ ਭਾਈਆ ਜੀ ਇੱਕ ਗੱਲ ਸੁਣਾਇਆ ਕਰਦੇ ਸਨ। ਸਾਡੇ ਲਾਗਲੇ ਕਸਬੇ ਰਾਹੋਂ ਤੋਂ ਆਪਣੇ ਪਿੰਡ ਵੱਲ ਨੂੰ ਸਾਈਕਲ 'ਤੇ ਆਉਂਦਿਆਂ, ਦੋ ਗੱਲਾਂ ਬਾਤਾਂ ਕਰਦਿਆਂ ਉਨ੍ਹਾਂ ਦੱਸਿਆ ਕਿ ਕਈ ਦਿਨਾਂ ਤੋਂ ਸਾਡੀ ਇੱਕ ਮੱਝ ਗੁਆਚੀ ਹੋਈ ਹੈ। ਉਹਦੀ ਕੋਈ ਦੱਸ-ਭੱਖਲ ਨਹੀਂ ਸੀ ਲੱਗ ਰਹੀ।ਅਸੀਂ ਫਲਾਣੇ ਪਿੰਡ ਦੇ 'ਸਿਆਣੇ' ਕੋਲੋਂ ਅੱਜ 'ਪੁੱਛ ਪੁਆ' ਕੇ ਆਏ ਹਾਂ।

ਸਿੱਖ ਢਾਡੀਆਂ ਮੂੰਹੋਂ ਏਨੀ ਗੱਲ ਸੁਣ ਕੇ ਭਾਈਆ ਜੀ ਨੂੰ ਚੜ੍ਹ ਗਿਆ ਗੁੱਸਾ। ਉਨ੍ਹਾਂ ਸਾਈਕਲ ਖੜ੍ਹਾ ਕੇ ਉਨ੍ਹਾਂ ਦੋਹਾਂ ਰਾਗੀਆਂ ਨੂੰ ਪੁਛਿਆ। 'ਪੁੱਛਾਂ ਦੇਣ ਵਾਲਾ ਕੰਜਰ ਕਿਸੇ ਥਾਂ ਦਾ, ਤੁਹਾਡੇ ਲਈ ਸਿਆਣਾ ਹੋ ਗਿਆ।ਤੇ ਲੋਕਾਂ ਨੂੰ ਸਿੱਖੀ ਸਿਖਾਉਣ ਵਾਲੇ ਤੁਸੀਂ ਹੋਏ ਮੂਰਖ?

.....ਅਹਿ ਜਿਹੜੀਆਂ ਸਟੇਜਾਂ ਉੱਪਰ ਬਾਹਾਂ ਕੱਢ ਕੱਢ ਕੇ ਅਤੇ ਕਿੱਲ੍ਹ-ਕਿੱਲ੍ਹ ਕੇ ਬਾਣੀ ਦੀਆਂ ਤੁਕਾਂ ਬੋਲਦੇ ਹੁੰਨੇ ਓ, ਉਹ ਤਾਂ ਫਿਰ ਤੁਹਾਡੀਆਂ ਕੁਰਲੀਆਂ ਹੀ ਹੋਈਆਂ। ਜਿਵੇਂ ਮੂੰਹ 'ਚ ਪਾਣੀ ਭਰ ਭਰ ਕੇ ਕੁਰਲੀਆਂ ਕੀਤੀਆਂ ਜਾਂਦੀਆਂ ਹਨ। ਇਵੇਂ ਤੁਸੀਂ ਬਾਣੀ ਦੀਆਂ ਕੁਰਲੀਆਂ ਕਰੀ ਜਾਂਦੇ ਹੋ। ਪਰ ਕੋਈ ਤੁਕ ਅੰਦਰ ਨਹੀਂ ਲੰਘਾਈ ਆਪਣੇ।

'ਕਬੀਰ ਅਵਰਹ ਕਉ ਉਪਦੇਸਤੇ ਮੁਖ ਮੈ ਪਰਿ ਹੈ ਰੇਤੁ॥
ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ॥

tsdupalpuri@yahoo.com
001-408-915-1268

----- 0 -----

*ਮਿੰਨੀ-ਕਹਾਣੀ*

# ਵਿਸ਼ਵਾਸ਼

*ਰਣਜੀਤ ਸਿੰਘ ਆਜ਼ਾਦ 'ਕਾਂਝਲਾ'*

ਮੁਕੰਦਾ ਵੈਲੀ-ਜੱਟ ਛੋਟੇ ਹੁੰਦਿਆਂ ਹੀ ਕਾਲੀ-ਨਾਗਣੀ (ਅਫੀਮ) ਦੇ ਵੱਸ ਪੈ ਗਿਆ। ਇਹ ਚੇਟਕ ਉਸ ਨੂੰ ਆਪਣੇ ਦਾਦੇ ਤੋਂ ਲੱਗੀ ਸੀ। ਉਸ ਨੇ ਕਹਿਣਾ, "ਲੈ ਸ਼ੇਰਾ ! ਭੋਰਾ ਕੁ ਲੈ ਕੇ ਵੇਖ", ਬਸ ਫੇਰ ਕੀ ਸੀ। ਥੋੜਾ-ਥੋੜਾ ਕਰਦੇ ਫਿਰ ਉਹ ਨਿੱਤ ਖਾਣ ਲੱਗ ਪਿਆ। ਮਹਿੰਗਾਈ ਦੇ ਜਮਾਨੇ ਵਿੱਚ ਐਨੀ ਮਹਿੰਗੀ ਇਹ ਨਾਗਣੀ ਕਿੱਥੇ ਪੈਰ ਲੱਗਣ ਦਿੰਦੀ ਹੈ।

ਉਸ ਦੀ ਮਾਂ ਨੇ ਅਫੀਮ ਵਿੱਚ ਥੋੜ੍ਹੀ ਜਿਹੀ ਕਾੜ੍ਹਨੀ ਦੀ ਕਾਲਖ ਮਿਲਾ ਕੇ ਦੇਣੀ ਸ਼ੁਰੂ ਕਰ ਦਿੱਤੀ। ਮੁਕੰਦਾ ਬੰਨਵੀਂ ਅਫੀਮ ਆਪਣੀ ਮਾਂ ਦੇ ਹੱਥੋਂ ਛੱਕਦਾ ਰਿਹਾ। ਮੁਕੰਦੇ ਦੀ ਮਾਂ ਨੇ ਥੋੜਾ-ਥੋੜਾ ਕਰਕੇ ਬਹੁਤੀ ਕਾੜ੍ਹਨੀ ਦੀ ਕਾਲਖ ਤੇ ਰਤਾ ਕੁ ਅਫੀਮ ਮਿਲਾ ਕੇ ਦੇਣੀ ਸ਼ੁਰੂ ਕਰ ਦਿੱਤੀ। ਉਹ ਖਾਂਦਾ ਰਿਹਾ ਆਪਣੇ ਸ਼ਰੀਰ ਤੋਂ ਪੂਰਾ ਕੰਮ ਵੀ ਲੈਂਦਾ ਰਿਹਾ।ਕਿਉਂ ਜੋ ਉਹ ਆਪਣੀ ਮਾਂ ਦੇ ਹੱਥੋਂ ਮਿਲਦੀ ਅਫੀਮ ਤੋਂ ਪੂਰਾ ਸੰਤੁਸ਼ਟ ਸੀ।

ਸਮਾਂ ਆਪਣੀ ਚਾਲ ਟੁਰਦਾ ਗਿਆ। ਬੁੱਢੀ ਮਾਂ ਨੂੰ ਫਜ਼ੂਲ ਖਰਚੀ ਤੋਂ ਕੁੱਝ ਰਾਹਤ ਮਿਲ ਗਈ।ਇਕ ਦਿਨ ਮੁਕੰਦਾ ਖੇਤੋਂ ਭੱਜਿਆ ਆਇਆ ਤੇ ਆਪਣੀ ਮਾਂ ਤੋਂ ਅਫੀਮ ਮੰਗੀ। ਮਾਂ ਨੇ ਅੱਗੋਂ ਹੱਸਦਿਆਂ ਕਿਹਾ, "ਮੁਕੰਦਿਆਂ ਪੁੱਤ ਕਿਹੜੀ ਫੀਮ...। ਮੇਰੀ ਤਾਂ ਜਾਨ ਨਿਕਲਦੀ ਐ, ਇਹ ਪੁੱਛਦੀ ਐ ਕਿਹੜੀ ਫੀਮ...। ਮੇਰੀ ਤਾਂ ਜਾਨ...। ਪੁੱਤ ਉਹ ਤਾਂ ਮੈਂ ਆਪਣੀ ਕਾੜ੍ਹਨੀ ਦੀ ਕਾਲਖ ਦਿੰਦੀ ਆ ਰਹੀ ਸੀ ਰੋਜ਼....। ਕਾੜ੍ਹਨੀ ਦੀ ਕਾਲਖ ...।......॥

ਐਨਾ ਕਹਿ ਮੁਕੰਦਾ ਉੱਥੇ ਹੀ ਢੇਰੀ ਹੋ ਗਿਆ।

*094646-97781*

---- 0 -----

# ਭੈ ਵਿਚਿ ਸਭੁ ਆਕਾਰੁ ਹੈ

*ਡਾ: ਦਲਜੀਤ ਸਿੰਘ*

ਫਰਵਰੀ 1978 ਈ: ਦੀ ਗੱਲ ਹੈ। ਮੈਂ ਆਪਣੀ ਦੁਕਾਨ 'ਤੇ ਬੈਠਾ ਹੋਇਆ ਸੀ। ਰਾਤ ਦੇ ਅੱਠ ਵੱਜ ਚੁੱਕੇ ਸਨ। ਇਕ ਸਰਦਾਰ ਸਾਹਿਬ ਮੇਰੇ ਪਾਸ ਆ ਕੇ ਬੈਠ ਗਏ। ਉਹ ਬਹੁਤ ਦੁਖੀ ਸਨ। ਉਨ੍ਹਾਂ ਨੇ ਆਪਣੀ ਵਿਥਿਆ ਇਸ ਤਰ੍ਹਾਂ ਦੱਸੀ, "ਮੇਰੀ ਪਤਨੀ ਗਰਭਵਤੀ ਹੈ। ਇਕ ਮਹੀਨੇ ਤੋਂ ਰੋਜ਼ ਰਾਤ ਉਸ ਨੂੰ ਡਰ ਲਗਦਾ ਹੈ। ਉਸ ਨੂੰ ਨੀਂਦ ਨਹੀਂ ਆਉਂਦੀ। ਕਹਿੰਦੀ ਹੈ ਕਿ ਉਸ ਨੂੰ ਭੂਤ ਵਗੈਰਾ ਚੰਬੜੇ ਹੋਏ ਹਨ। ਕਦੀ ਕਦੀ ਬੇਹੋਸ਼ ਵੀ ਹੋ ਜਾਂਦੀ ਹੈ। ਮੈਂ ਭੂਤ ਪ੍ਰੇਤ ਨਹੀਂ ਸੀ ਮੰਨਦਾ। ਹਫਤਾ ਦਸ ਦਿਨ ਬੀਤਿਆ ਹੋਵੇਗਾ ਕਿ ਫਿਰ ਮੇਰੇ ਬੱਚਿਆਂ ਨੂੰ ਵੀ ਡਰ ਲੱਗਣ ਲੱਗ ਪਿਆ ਅਤੇ ਹੁਣ ਇਕ ਹਫਤੇ ਤੋਂ ਮੇਰੀ ਵੀ ਉਹੀ ਹਾਲਤ ਬਣੀ ਹੋਈ ਹੈ। ਜਿਸ ਨੇ ਜੋ ਵੀ ਕਿਹਾ, 'ਮੈਂ ਉਹੀ ਕੀਤਾ। ਕਿਸੇ ਨੇ ਤਵੀਤ-ਧਾਗਾ ਬੰਨ੍ਹਣ ਲਈ ਕਿਹਾ, ਕਿਸੇ ਨੇ ਮੰਤਰ ਫੂਕ ਕੇ ਪਾਣੀ ਪੀਣ ਲਈ ਕਿਹਾ, ਕਿਸੇ ਨੇ ਹੋਰ ਕੁੱਝ ਕਿਹਾ ਪਰ ਕਿਸੇ ਨਾਲ ਵੀ ਕੁੱਝ ਫਰਕ ਨਹੀਂ ਪਿਆ, ਘਰ ਦਾ ਮਾਹੌਲ ਉਸੇ ਤਰ੍ਹਾਂ ਬਰਕਰਾਰ ਹੈ।"

ਸਾਰੀ ਘਟਨਾ ਸੁਣਨ ਤੋਂ ਬਾਅਦ ਮੈਂ ਕਿਹਾ ਕਿ ਭਾਈ ਸਾਹਿਬ ਜੀ, ਕੀ ਮੈਂ ਕੁਝ ਉਪਾਅ ਦੱਸਾਂ ? ਉਹ ਤਾਂ ਦੁਖੀ ਸੀ, ਝੱਟ ਬੋਲ ਪਿਆ-ਹਾਂ ਜੀ ਦੱਸੋ। ਮੈਂ ਕਿਹਾ ਕਿ ਜਦੋਂ ਕਿਸੇ ਡਾਕਟਰ ਦੀ ਦਵਾਈ ਸ਼ੁਰੂ ਕਰਨੀ ਹੁੰਦੀ ਹੈ ਤਾਂ ਪਹਿਲੇ ਡਾਕਟਰ ਦੀ ਦਵਾਈ ਬੰਦ ਕਰਨੀ ਪੈਂਦੀ ਹੈ। ਇਸੇ ਆਧਾਰ 'ਤੇ ਪਹਿਲਾਂ ਤੁਸੀਂ ਮੈਨੂੰ ਵਚਨ ਦਿਉ ਕਿ ਘਰ ਵਿੱਚ ਜੋ ਵੀ ਤਵੀਤ, ਧਾਗਾ, ਜੰਤਰ ਪਿਆ ਹੈ, ਉਹ ਹੁਣੇ ਘਰ ਜਾ ਕੇ ਅੱਗ ਵਿੱਚ ਸਾੜ ਦਿਉਗੇ। ਉਹ ਕਹਿਣ ਲੱਗਾ-"ਮੈਨੂੰ ਤੁਹਾਡੀ ਸ਼ਰਤ ਮਨਜ਼ੂਰ ਹੈ, ਤੁਸੀਂ ਮੈਨੂੰ ਛੇਤੀ ਉਪਾਅ ਦੱਸੋ।"

ਘਰ ਦਾ ਮਾਹੌਲ, ਗੁਰਮਤਿ ਲਿਟਰੇਚਰ ਅਤੇ ਸਤਿਗੁਰੂ ਦੀ ਬਖਸ਼ਸ਼ ਸਦਕਾ ਮੈਨੂੰ ਬਚਪਨ ਤੋਂ ਹੀ ਇਕ ਅਕਾਲ ਪੁਰਖ ਅਤੇ ਆਪਣੇ ਗੁਰੂ ਸਾਹਿਬਾਨ 'ਤੇ ਪੂਰਨ ਭਰੋਸਾ ਰਿਹਾ। ਇਕ ਪਾਸੇ ਗੁਰੂ ਸਾਹਿਬਾਨ 'ਤੇ ਦ੍ਰਿੜ੍ਹ ਵਿਸ਼ਵਾਸ ਅਤੇ ਪੂਰਨ ਭਰੋਸਾ ਸੀ ਅਤੇ ਦੂਜੇ ਪਾਸੇ ਜਵਾਨੀ ਦਾ ਜੋਸ਼ ਠਾਠਾਂ ਮਾਰ ਰਿਹਾ ਸੀ। ਸਭ ਤੋਂ ਪਹਿਲਾਂ ਮੈਂ ਉਸ ਨੂੰ ਅਰਦਾਸ ਦੀ ਮਹੱਤਤਾ ਅਤੇ ਉਸ ਦੇ ਅਸਰ ਬਾਰੇ ਲੈਕਚਰ ਦਿੱਤਾ। ਫਿਰ ਮੈਂ ਜੋ ਕਿਹਾ, ਉਹ ਅੱਜ ਵੀ ਮੇਰੇ ਦਿਮਾਗ ਵਿੱਚ ਘੁੰਮ ਰਿਹਾ ਹੈ। ਮੈਂ ਕਿਹਾ-"ਹੁਣੇ ਘਰ ਜਾ ਕੇ ਰਹਿਰਾਸ ਸਾਹਿਬ ਜੀ ਦਾ ਪਾਠ ਕਰ ਕੇ ਸੋਹਿਲਾ ਸਾਹਿਬ ਦਾ ਪਾਠ ਕਰਨਾ ਅਤੇ ਫਿਰ ਇਕ ਮਨ ਹੋ ਕੇ ਸਤਿਗੁਰੂ ਅੱਗੇ ਅਰਦਾਸ ਕਰਨੀ। ਅਰਦਾਸ ਕਰਨ ਸਮੇਂ ਇਹ ਭਰੋਸਾ ਅਤੇ ਵਿਸ਼ਵਾਸ਼ ਹੋਵੇ ਕਿ ਸਤਿਗੁਰੂ ਮੇਰੇ ਸਨਮੁਖ ਖੜ੍ਹੇ ਹਨ ਅਤੇ ਮੇਰੀ ਅਰਦਾਸ ਸੁਣ ਰਹੇ ਹਨ। ਆਪਣੀ ਸਾਰੀ ਦੁੱਖ ਭਰੀ ਘਟਨਾ ਸਤਿਗੁਰੂ ਸਾਹਮਣੇ ਰੱਖਣੀ। ਜੇ ਅੱਜ ਰਾਤ ਨੂੰ ਵੀ, ਘਰ ਪ੍ਰਵਾਰ ਦੇ ਕਿਸੇ ਵੀ ਮੈਂਬਰ ਨੂੰ ਡਰ ਲੱਗਾ ਤਾਂ ਤੁਸੀਂ ਕਲ੍ਹ ਮੇਰੀ ਦੁਕਾਨ 'ਤੇ ਆ ਕੇ, ਮੈਨੂੰ ਦੁਕਾਨ ਤੋਂ ਬਾਹਰ ਕੱਢ ਕੇ ਸੌ ਜੁਤੀਆਂ ਮਾਰਨੀਆਂ।"

ਘਰ ਪਹੁੰਚ ਕੇ ਮੈਂ ਵੀ ਗੁਰੂ ਗ੍ਰੰਥ ਸਾਹਬਿ ਜੀ ਦੇ ਸਨਮੁਖ ਅਰਦਾਸ ਕੀਤੀ ਕਿ ਹੇ ਸਤਿਗੁਰੂ ! ਤੁਸੀਂ ਆਪਣੇ ਸੇਵਕ ਦੀ ਲਾਜ ਰੱਖਣੀ। ਸਵੇਰੇ ਉਠ ਕੇ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਨ ਸਮੇਂ ਫਿਰ ਅਰਦਾਸ ਕਰਕੇ ਹੁਕਮਨਾਮਾ ਲਿਆ। ਗੁਰਵਾਕ ਸੀ-

***ਭੈ ਵਿਚਿ ਸਭੁ ਆਕਾਰੁ ਹੈ,***
***ਨਿਰਭਉ ਹਰਿ ਜੀਉ ਸੋਇ॥***
***ਸਤਿਗੁਰਿ ਸੇਵਿਐ ਹਰਿ ਮਨਿ ਵਸੈ,***
***ਤਿਥੈ ਭਉ ਕਦੇ ਨ ਹੋਇ॥***
***ਨਾਨਕ ਆਪੇ ਹੀ ਪਤਿ ਰਖਸੀ,***
***ਕਾਰਜ ਸਵਾਰੇ ਸੋਇ॥***

*(ਸਲੋਕ ਮਹਲਾ 3, ਅੰਗ 586)*

ਗੁਰਵਾਕ ਦੀ ਇਕ-ਇਕ ਪੰਕਤੀ ਦੇ ਅਰਥ ਸਪੱਸ਼ਟ ਸਨ। ਗੁਰਵਾਕ ਤੋਂ ਬਾਅਦ ਮੇਰਾ ਹਿਰਦਾ ਵੀ ਸ਼ਾਂਤ ਹੋਇਆ ਤੇ ਆਪਣੇ ਸਤਿਗੁਰੂ 'ਤੇ ਭਰੋਸਾ ਹੋਰ ਪਰਪੱਕ ਹੋਇਆ ਕਿ ਸਤਿਗੁਰੂ ਨੇ ਆਪਣਾ ਅਟੱਲ ਫੈਸਲਾ ਸੁਣਾਇਆ ਹੈ ਕਿ ਸਾਰਾ ਸੰਸਾਰ ਭੈ ਵਿੱਚ ਹੈ ਪਰ ਜਿਸ ਮਨੁੱਖ ਨੇ ਵੀ ਉਸ ਨਿਰਭਉ ਦਾ ਪੱਲਾ ਫੜ ਲਿਆ, ਉਹ ਵੀ ਭੈ ਤੋਂ ਮੁਕਤ ਹੋ ਜਾਂਦਾ ਹੈ।

ਉਹ ਸੱਜਣ ਕੋਇਲੇ ਦੀ ਖਾਣ ਵਿੱਚ ਕੰਮ ਕਰਦਾ ਸੀ। ਸ਼ਾਮ ਨੂੰ ਛੁੱਟੀ ਤੋਂ ਬਾਅਦ ਨਹਾ ਧੋ ਕੇ ਛੇ ਵਜੇ ਮੇਰੇ ਪਾਸ ਆਇਆ। ਉਸ ਦਾ ਚੇਹਰਾ ਖਿੜਿਆ ਹੋਇਆ ਸੀ। ਉਸ ਨੇ ਦਸਿਆ ਕਿ ਇਕ ਮਹੀਨੇ ਬਾਅਦ ਬੀਤੀ ਰਾਤ ਨੂੰ ਉਹ ਸਾਰੇ ਹੀ ਘੁਰਾੜੇ ਮਾਰ ਕੇ ਸੁੱਤੇ ਹਨ। ਉਸ ਤੋਂ ਬਾਅਦ ਫਿਰ ਉਨ੍ਹਾਂ ਨੂੰ ਕਦੇ ਵੀ ਡਰ ਨਹੀਂ ਲੱਗਾ।

ਕਈਆਂ ਸਾਲਾਂ ਬਾਅਦ ਉਹ ਰਿਟਾਇਰ ਹੋ ਕੇ ਪੰਜਾਬ ਚਲੇ ਗਏ ਹਨ। ਸੁਲਤਾਨਵਿੰਡ ਰੋਡ, ਅੰਮ੍ਰਿਤਸਰ ਵਿਖੇ ਉਹਨਾਂ ਨੇ ਆਪਣਾ ਮਕਾਨ ਬਣਾਇਆ ਹੈ। ਹੁਣ ਕਈ ਸਾਲਾਂ ਤੋਂ ਉਹਨਾਂ ਨਾਲ ਮੁਲਾਕਾਤ ਨਹੀਂ ਹੋਈ ਅਤੇ ਨਾ ਹੀ ਮੇਰੇ ਪਾਸ ਉਨ੍ਹਾਂ ਦਾ ਅਡਰੈਸ ਹੈ। ਜਿਹੜੇ ਵੀਰ/ਭੈਣ ਸਤਿਗੁਰੂ ਦੀ ਸ਼ਰਨ ਛੱਡ ਕੇ ਦੂਜੀਆਂ ਥਾਵਾਂ 'ਤੇ ਭਟਕਦੇ ਫਿਰਦੇ ਹਨ, ਉਹਨਾਂ ਨੂੰ ਚਾਹੀਦਾ ਹੈ ਕਿ ਉਹ ***"ਸਭ ਤੇ ਵਡਾ ਸਤਿਗੁਰ ਨਾਨਕ, ਜਿਨ ਕਲ ਰਾਖੀ ਮੇਰੀ॥"*** ਦੇ ਗੁਰਵਾਕ ਅਨੁਸਾਰ ਗੁਰੂ ਨਾਨਕ ਪਾਤਸ਼ਾਹ ਅੱਗੇ ਹੀ ਨਤਮਸਤਕ ਹੋਣ।

ਅੱਜ ਵੀ ਮੇਰਾ ਇਹ ਦਾਅਵਾ ਹੈ ਕਿ ਜੇ ਸੰਸਾਰ ਵਿੱਚ ਭੂਤ-ਪ੍ਰੇਤ ਅਤੇ ਬਦਰੂਹਾਂ ਹੋਣ ਵੀ, ਤਾਂ ਵੀ ਗੁਰਬਾਣੀ ਦੀ ਓਟ ਅਤੇ ਆਸਰਾ ਲੈਣ, ਗੁਰੂ 'ਤੇ ਪੂਰਨ ਭਰੋਸੇ ਦੇ ਨਾਲ-ਨਾਲ ਦ੍ਰਿੜ੍ਹ ਇਰਾਦੇ ਦੀ ਵੀ ਲੋੜ ਹੈ। ਅਜਿਹੇ ਕਈ ਪਰਿਵਾਰ ਵੇਖੇ ਹਨ, ਜਿਹੜੇ ਇਕ ਥਾਂ ਤੋਂ ਦੂਜੀ ਥਾਂ ਤੇ ਸਾਲਾਂ ਬੱਧੀ ਭਟਕਦੇ ਫਿਰਦੇ ਹਨ, ਫਿਰ ਵੀ ਉਨ੍ਹਾਂ ਦਾ 'ਰੋਗ' ਦੂਰ ਨਹੀਂ ਹੁੰਦਾ। ਦਰਅਸਲ ਅਜਿਹੇ ਰੋਗੀਆਂ ਨੂੰ ਮਾਨਸਿਕ ਡਾਕਟਰਾਂ ਦੀ ਸਲਾਹ ਦੀ ਲੋੜ ਹੁੰਦੀ ਹੈ।

***093333-85585***

----- 0 -----

# ਯੋਗੀ ਦੇ ਨੁਸਖੇ

**ਸਵ: ਖਾਨਦਾਨੀ ਵੈਦ ਹਰਭਜਨ ਸਿੰਘ ਯੋਗੀ**

## ਅਲਰਜ਼ੀ ਅਤੇ ਦਮਾ

**ਵਿਟਾਮਿਣ ਈ:** ਦਮਾ ਠੀਕ ਕਰਨ ਲਈ ਇਸ ਵਿਟਾਮਿਨ ਦੀ ਜ਼ਿਆਦਾ ਲੋੜ ਹੈ। ਇਹ ਖ਼ੂਨ ਦੇ ਕਣਾਂ ਦੇ ਨਿਰਮਾਣ ਲਈ ਫਾਇਦੇਮੰਦ ਹੈ। ਵਾਯੂ ਪ੍ਰਦੂਸ਼ਣ ਦੇ ਕਾਰਨ ਸਰੀਰ ਵਿੱਚ ਹੋਣ ਵਾਲੇ ਨੁਕਸਾਨਦਾਇਕ ਤੱਤਵਾਂ ਦੇ ਪ੍ਰਭਾਵ ਨੂੰ ਘੱਟ ਕਰਨ ਵਿੱਚ ਸਹਾਇਤਾ ਦਿੰਦਾ ਹੈ।

**ਛੁਆਰਾ:** ਛੁਆਰਾ ਗਰਮ ਹੈ। ਫੇਫੜਿਆਂ ਅਤੇ ਛਾਤੀ ਨੂੰ ਸ਼ਕਤੀ ਦਿੰਦਾ ਹੈ। ਜ਼ੁਕਾਮ ਅਤੇ ਸਰਦੀ ਵਿੱਚ ਫਾਇਦੇਮੰਦ ਹੈ।

**ਨਿੰਬੂ:** ਦਮੇ ਦਾ ਦੌਰਾ ਪੈਣ ਤੇ ਗਰਮ ਪਾਣੀ ਵਿੱਚ ਨਿੰਬੂ ਨਿਚੋੜ ਕੇ ਪਲਾਉਣ ਨਾਲ ਫਾਇਦਾ ਹੁੰਦਾ ਹੈ। ਦਮੇ ਦੇ ਰੋਗੀ ਨੂੰ ਰੋਜ਼ ਇੱਕ ਨਿੰਬੂ, ਦੋ ਚਮਚ ਸ਼ਹਿਦ ਅਤੇ ਇਕ ਚਮਚ ਅਦਰਕ ਦਾ ਰਸ, ਇੱਕ ਕੱਪ ਗਰਮ ਪਾਣੀ ਨਾਲ ਪੀਂਦੇ ਰਹਿਣ ਤੇ ਫਾਇਦਾ ਹੁੰਦਾ ਹੈ।

**ਖਜੂਰ:** ਦਮੇ ਵਿੱਚ ਖਜੂਰ ਫਾਇਦਾ ਕਰਦੀ ਹੈ।

**ਅੰਗੂਰ:** ਅੰਗੂਰ ਖਾਣਾ ਬਹੁਤ ਫਾਇਦੇਮੰਦ ਹੈ। ਜੇਕਰ ਥੁੱਕਣ ਤੇ ਖ਼ੂਨ ਆਵੇ ਤਾਂ ਵੀ ਅੰਗੂਰ ਖਾਣਾ ਫਾਇਦੇਮੰਦ ਹੁੰਦਾ ਹੈ।

**ਅੰਜੀਰ:** ਦਮਾ ਜਿਸ ਵੇਲੇ ਕਫ-ਬਲਗਮ ਨਿਕਲਦਾ ਹੋਵੇ, ਉਸ ਸਮੇਂ ਅੰਜੀਰ ਖਾਣਾ ਫਾਇਦੇਮੰਦ ਹੈ। ਇਸ ਨਾਲ ਕਫ ਬਾਹਰ ਆ ਜਾਂਦਾ ਹੈ ਤੇ ਮਰੀਜ਼ ਨੂੰ ਛੇਤੀ ਅਰਾਮ ਆ ਜਾਂਦਾ ਹੈ।

**ਮੇਥੀ:** ਦਮਾ ਹੋਵੇ ਤਾਂ ਚਾਰ ਚਮਚ ਮੇਥੀ ਇੱਕ ਗਲਾਸ ਪਾਣੀ ਵਿੱਚ ਉਬਾਲ ਲਵੋ। ਅੱਧਾ ਪਾਣੀ ਰਹਿਣ ਤੇ ਛਾਣਕੇ ਗਰਮ-ਗਰਮ ਹੀ ਪੀ ਲਉ।

**ਕੇਲਾ:** ਦਮੇ ਦੇ ਮਰੀਜ਼ਾਂ ਨੂੰ ਕੇਲਾ ਨਹੀਂ ਖਾਣਾ ਚਾਹੀਦਾ ਹੈ। ਦਮੇ ਸਮੇਂ ਕੇਲੇ ਵਿੱਚ ਅਲਰਜ਼ੀ ਪਾਈ ਜਾਂਦੀ ਹੈ।

**ਕਰੇਲਾ:** ਕਰੇਲੇ ਦੀ ਸਬਜ਼ੀ ਖਾਣ ਨਾਲ ਦਮੇ ਵਿੱਚ ਫਾਇਦਾ ਮਿਲਦਾ ਹੈ।

**ਪੁਦੀਨਾ:** ਪੁਦੀਨੇ ਦਾ ਰਸ ਚਾਰ ਗੁਣਾ ਪਾਣੀ ਵਿੱਚ ਘੋਲ ਕੇ ਰੋਜ਼ ਤਿੰਨੇ ਵਾਰੀ ਪੀਣ ਨਾਲ ਫਾਇਦਾ ਹੁੰਦਾ ਹੈ। ਖਾਂਸੀ, ਦਮਾ ਅਤੇ ਹੋਰ ਵਿਕਾਰਾਂ ਵਿੱਚ ਪੁਦੀਨਾ ਆਪਣੇ "ਕਫ-ਨਿਸਾਕਰ" ਗੁਣਾਂ ਦੇ ਕਾਰਨ ਜ਼ਿਆਦਾ ਅਸਰਦਾਰ ਹੁੰਦਾ ਹਨ। ***ਵਧੇਰੇ ਜਾਣਕਾਰੀ ਲਈ ਸੰਪਰਕ ਕਰੋ:***

***99140-00365, 93570-00019***

ਭਾਈ ਦਿੱਤ ਸਿੰਘ ਪੱਤ੍ਰਿਕਾਂ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ

### ❀ ਸਵੱਛ ਭਾਰਤ ❀

ਅਸੀਂ ਸਹਿਮਤ ਹਾਂ, ਹੋਵੇ ਸਵੱਛ ਭਾਰਤ,
ਸੁਪਨਾ ਸਾਡਾ ਇਹ ਜਲਦ ਸਾਕਾਰ ਹੋਵੇ !
ਦਾਗ਼ੀ ਮੰਤਰੀ ਵਾੜੇ ਵਜ਼ਾਰਤਾਂ 'ਚ
ਬਾਹਰ ਕੱਢੋ ਜੇ, ਸਾਫ ਸਰਕਾਰ ਹੋਵੇ !
ਕਾਲੇ ਧਨ ਨਾਲ ਵੋਟਾਂ ਖਰੀਦ ਰਹੇ ਨੇ,
ਕਾਲੇ ਧਨ ਦਾ ਬੰਦ ਬਾਜ਼ਾਰ ਹੋਵੇ !
ਝਾੜੂ ਫੇਰ ਕੇ ਫੋਟੋ ਖਿਚਾਈ ਜਾਵੇਂ,
ਸਾਨੂੰ 'ਕੈਲਵੀ' ਕਿਵੇਂ ਇਤਬਾਰ ਹੋਵੇ ?

----- 0 -----

### ❀ ਕਿਉਂ ਨਹੀਂ ਹੋਸ਼ ਕਰਦੇ ? ❀

ਛਲ, ਕਪਟ, ਕਮੀਨਗੀ ਭਰੀ ਜਿਸ ਵਿੱਚ,
ਉਹਨੂੰ ਅਸੀਂ ਮਹਾਤਮਾ ਕਹੀ ਜਾਂਦੇ।
ਮੱਥੇ ਟੇਕਦੇ, ਓਸ ਨੂੰ ਪੂਜਦੇ ਹਾਂ,
ਹਰ ਗੱਲ ਉਹਦੀ ਮੰਨੀ, ਸਹੀ ਜਾਂਦੇ।
ਮੰਨੂਵਾਦ ਦੇ ਚਿੱਕੜ ਵਿੱਚ ਫਸੇ ਹੋਏ ਹਾਂ,
ਓਸੇ ਨੀਤੀ ਦੇ ਵਹਿਣ ਵਿੱਚ ਵਹੀ ਜਾਂਦੇ।
ਅਸੀਂ 'ਕੈਲਵੀ' ਕਿਉਂ ਨਹੀਂ ਹੋਸ਼ ਕਰਦੇ ?
ਪਾ ਵਿਤਕਰੇ, ਆਪੋ ਵਿੱਖ ਖਹੀ ਜਾਂਦੇ।

----- 0 -----

### ❀ ਨੀਂਹ ਪੱਥਰ ਦੀ ਮੌਤ ❀

ਨੀਂਹ ਪੱਥਰ ਨੂੰ ਹਰਟ ਅਟੈਕ ਹੋਇਆ,
ਰਾਤੀਂ ਡਿੱਗ ਪਿਆ ਉਹ ਧੜੰਮ ਕਰਕੇ।
ਵੋਟਾਂ ਲੈਣ ਖਾਤਰ ਉਹਨੂੰ ਗੱਡਿਆ ਸੀ,
ਲੀਡਰ, ਸੌਂ ਗਿਆ ਆਪਣਾ ਕੰਮ ਕਰਕੇ।
ਸ਼ਹਿਰ ਵਾਸੀਓ ਪਲ ਭਰ, ਵੇਖ ਤਾਂ ਲਓ,
ਉਹਦੇ ਸਾਥੀ ਵੀ ਡਿੱਗ ਰਹੇ ਗ਼ਮ ਕਰਕੇ।
ਫੁੱਲ ਰੀਝਾਂ ਦੇ ਪੈਰਾਂ ਦੇ ਹੇਠ ਰੁਲ ਗਏ,
ਵੇਖੋਂ 'ਕੈਲਵੀ' ਅੱਖਾਂ ਨੂੰ ਨਮ ਕਰਕੇ।

----- 0 -----

### ❀ ਬਦੀ ਬਾਜ਼ਾਰ ❀

ਹਾਰ, ਹੁੰਦੀ ਹੈ ਕਿਸੇ ਦੀ ਜਿੱਤ ਵਰਗੀ,
ਜਿੱਤ ਕਿਸੇ ਦੀ ਹੁੰਦੀ ਹੈ ਹਾਰ ਵਾਂਗੂੰ।
ਕੋਈ ਫੁੱਲਾਂ ਦੇ ਵਾਂਗ ਹੈ ਮਹਿਕ ਵੰਡਦਾ,
ਕੋਈ ਚੁਭਦਾ ਜੱਗ ਨੂੰ ਖ਼ਾਰ ਵਾਂਗੂੰ।
ਮੈਂ ਆਹ ਕਰ ਦਊਂ, ਮੈਂ ਔਹ ਕਰ ਦਊਂ,
ਦਮਗਜੇ ਕਿਉਂ ਮਾਰੇ ਸਰਕਾਰ ਵਾਂਗੂੰ ?
ਬੈਠ 'ਕੈਲਵੀ' ਟਿਕ ਕੇ ਸਹਿਜ ਅੰਦਰ,
ਐਵੇਂ ਫੈਲ ਨਾ ਬਦੀ ਬਾਜ਼ਾਰ ਵਾਂਗੂੰ।

----- 0 -----

### ❀ ਖੁੰਢੀ ਅਕਲ ❀

ਚਾਰੇ ਪਾਸੇ ਅਨਿਆਂ ਤੇ ਬਦਅਮਨੀ,
ਸਾਂਝ ਮਾਨਵੀ ਹੈ ਤਾਰ ਤਾਰ ਹੋਈ।
ਕੱਠੇ ਹੋ ਕੇ ਸ਼ਾਤਰ ਦਿਮਾਗ਼ ਲੁੱਟਣ,
ਨੇਰ੍ਹ ਵਰਤਿਆ ਤੇ ਹਾਹਾਕਾਰ ਹੋਈ।
ਕਰਮ-ਕਾਂਡ ਦੇ ਵਿੱਚ ਫਸਾਉਣ ਬ੍ਰਾਮਣ,
ਉੱਚੀ ਨਫਰਤ ਦੀ ਖੜੀ ਦੀਵਾਰ ਹੋਈ।
ਹਾਰ ਗਏ ਹਾਂ 'ਕੈਲਵੀ' ਏਸ ਕਰਕੇ,
ਖੁੰਢੀ ਅਕਲ ਦੀ ਸਾਡੀ ਤਲਵਾਰ ਹੋਈ।

----- 0 -----

*9878381474*

# ਗੁਰੂ ਗੋਬਿੰਦ ਸਿੰਘ

*ਜਸਬੀਰ ਸਿੰਘ ਜੌਲੀ, ਰੀਟਾਇਰਡ ਐਸ.ਡੀ.ਐਮ.*

ਜਦ ਪੜ੍ਹਦਾ ਹਾਂ ਇਤਿਹਾਸ ਤੇਰਾ
ਸਿਰ ਸ਼ਰਧਾ ਨਾਲ ਝੁਕ ਜਾਂਦਾ ਏ
ਤੂੰ ਹੈਂ ਮਹਾਨ, ਤੂੰ ਹੈਂ ਮਹਾਨ
ਦਿਲ ਮੇਰਾ ਇਹ ਕਹਿੰਦਾ ਏ।

ਐਵੇਂ ਨਹੀਂ ਕੋਈ ਮਹਾਨ ਹੋ ਜਾਂਦਾ
ਕੁਝ ਕਰ ਦਿਖਾਣਾ ਪੈਂਦਾ ਹੈ
ਜਿਹੜਾ ਕੰਮ ਨਾ ਕਰ ਸਕੇ ਕੋਈ
ਹੱਥ ਉਹਨੂੰ ਵੀ ਪਾਣਾ ਪੈਂਦਾ ਹੈ।

ਛੋਟੀ ਉਮਰੇ ਤੂੰ ਪਿਤਾ ਵਾਰਿਆ
ਹਰ ਇਕ ਦੇ ਵਸ ਨਹੀਂ
ਪਿਤਾ ਦੀ ਕੁਰਬਾਨੀ ਦੇ ਕੇ
ਤੂੰ ਕੀਤੀ ਏਥੇ ਬਸ ਨਹੀਂ।

ਬੱਚੇ ਵੀ ਕੁਰਬਾਨ ਕਰ ਦਿੱਤੇ
ਦੇਸ਼ ਧਰਮ ਦੀ ਖਾਤਿਰ ਤੂੰ
ਮਨ ਵਿੱਚ ਨਾ ਕੋਈ ਸ਼ਿਕਵਾ ਕੀਤਾ
ਸ਼ੁਕਰ ਕੀਤਾ ਬਲਕਿ ਰੱਬ ਦਾ ਤੂੰ।

ਜ਼ੁਲਮ ਅਤੇ ਜਬਰ ਦਾ ਦੁਸ਼ਮਨ
ਤੂੰ ਸਦਾ ਹੀ ਬਣਿਆ ਰਿਹਾ
ਚਿੜੀਓਂ ਸੇ ਮੈਂ ਬਾਜ ਲੜਾਊਂ
ਜੋਸ਼ ਸਿੰਘਾਂ ਵਿੱਚ ਭਰਦਾ ਰਿਹਾ।

ਕਮਜ਼ੋਰਾਂ ਨੂੰ ਤੂੰ ਸ਼ੇਰ ਬਣਾਇਆ
ਖੰਡੇ ਬਾਟੇ ਦਾ ਅੰਮ੍ਰਿਤ ਪਿਲਾ ਕੇ
ਊਚ ਨੀਚ ਦਾ ਭੇਦ ਮਿਟਾਇਆ
ਕੌਮ 'ਚ ਖਾਲਸਾ ਪੰਥ ਸਜਾ ਕੇ।

ਜ਼ੁਲਮੀ ਨਾਲ ਤੂੰ ਜਾ ਟਕਰਾਇਆ
ਜਦ ਜ਼ੁਲਮ ਕੀਤਾ ਹੰਕਾਰੀ ਨੇ
ਦੁਸ਼ਮਨਾਂ ਦੇ ਵੱਟ ਕੱਢ ਦਿੱਤੇ
ਤੇਰੀ ਖਾਲਸਾ ਫੌਜ ਪਿਆਰੀ ਨੇ।

ਨਾ ਦੇਂਦਾ ਕੁਰਬਾਨੀ ਪਰਵਾਰ ਦੀ
ਨਾ ਟਕਰਾਂਦਾ ਜ਼ਾਲਮ ਨਾਲ
ਨਹੀਂ ਦਿਸਣੇ ਸੀ ਮੰਦਰ ਕੋਈ
ਹੋਣਾ ਸੀ ਇਥੇ ਇਸਲਾਮੀ ਰਾਜ।

ਰੋਕ ਦਿੱਤਾ ਇਸਲਾਮ ਦਾ ਵਧਣਾ
ਜ਼ਾਲਮ ਤੈਥੋਂ ਡਰ ਗਏ ਸੀ
ਤੇਰੀ ਦਲੇਰੀ ਕੁਰਬਾਨੀ ਦੇਖਕੇ
ਹਰ ਜ਼ਾਤ 'ਚੋਂ ਸਿੰਘ ਸਜ ਗਏ ਸੀ।

ਤੂੰ ਦਸਿਆ ਤਦ ਲੋਕਾਂ ਨੂੰ
'ਖਾਲਸਾ ਮੇਰੋ ਰੂਪ ਹੈ ਖਾਸ
ਖਾਲਸਾ ਅਕਾਲ ਪੁਰਖ ਕੀ ਫੌਜ'
ਰਚੇਗੀ ਇਹ ਨਵਾਂ ਇਤਿਹਾਸ।

ਕੋਟਾਨ ਕੋਟ ਤੇਰਾ ਸ਼ੁਕਰ ਸਤਿਗੁਰ
ਗੁਰੂ ਗ੍ਰੰਥ ਨਾਲ ਸਾਨੂੰ ਜੋੜਿਆ
300 ਸਾਲ ਹੁਣ ਹੋ ਗਏ ਨੇ
ਮੂੰਹ ਕਦੇ ਨਹੀਂ ਸਿਖਾਂ ਮੋੜਿਆ।

ਜਿਸ ਤਰ੍ਹਾਂ ਹੁਕਮ ਤੂੰ ਕੀਤਾ ਸਤਿਗੁਰ
ਗੁਰੂ ਗ੍ਰੰਥ ਨੂੰ ਗੁਰੂ ਮੰਨਦੇ ਹਾਂ
ਹਾਜ਼ਰ ਨਾਜ਼ਰ ਗੁਰੂ ਸਮਝ ਕੇ

ਸਜਦਾ ਉਸ ਅੱਗੇ ਕਰਦੇ ਹਾਂ।

ਅਹਿਸਾਨ ਵੱਡਾ ਤੂੰ ਕੀਤਾ ਸਤਿਗੁਰ
ਇਕ ਦੇ ਲੜ ਹੈ ਲਾਇਆ ਸਾਨੂੰ
ਦੁਨੀਆ ਚਾਹੇ ਭਟਕ ਰਹੀ ਪਰ
ਨਹੀਂ ਭਟਕਣ ਹੈ ਕਿਸੇ ਵੀ ਸਿੱਖ ਨੂੰ।

ਤੇਰੇ ਕਾਰਨ ਹੀ ਸੰਸਾਰ 'ਚ ਸਾਡੀ
ਪਹਿਚਾਣ ਵਖਰੀ ਬਣੀ ਹੋਈ ਹੈ
ਇਜ਼ਤ ਮਿਲੀ ਜੋ ਦੁਨੀਆਂ 'ਚ ਸਾਨੂੰ
ਹੋਰਾਂ ਨੂੰ ਨਹੀਂ ਮਿਲੀ ਹੋਈ ਹੈ।

ਸਾਨੂੰ ਮਾਣ ਹੈ ਆਪਣੇ ਉਪਰ
ਤੇਰੇ ਸਿੰਘ ਅਖਵਾਂਉਦੇ ਹਾਂ
ਜੋ ਕੋਈ ਪੁੱਛਦਾ ਸਾਡੀ ਪਹਿਚਾਣ
ਤੇਰੇ ਹੀ ਗੁਣ ਅਸੀਂ ਗਾਉਂਦੇ ਹਾਂ।

ਨਿਆਰੀ ਕੌਮ ਤੇ ਨਿਆਰਾ ਪੰਥ
ਇਹ ਸਭ ਤੇਰੀ ਹੀ ਕਰਾਮਾਤ ਹੈ
ਨਹੀਂ ਤਾਂ ਰੁਲਦੇ ਫਿਰਦੇ ਹੋਰਾਂ ਵਾਂਗ
ਸੱਚੇ ਪਾਤਸ਼ਾਹ ਕਿਆ ਬਾਤ ਹੈ।

ਮੇਰੀ ਹੈ ਅਪੀਲ ਸਭਨਾਂ ਨੂੰ
ਧਰਮ ਜਾਤ ਵਿੱਚ ਨਾ ਪਵੋ
ਪੜ੍ਹੋ ਇਤਿਹਾਸ ਗੁਰੂ ਗੋਬਿੰਦ ਦਾ
ਚੰਗਾ ਲਗੇ ਤਾਂ ਸਿੰਘ ਸਜੋ।

ਮੈਨੂੰ ਹੈ ਯਕੀਨ ਸਤਿਗੁਰੂ
ਖਾਲਸਾ ਪੰਥ ਤੇਰਾ ਵਸਦਾ ਰਹੇਗਾ
ਜਦ ਤਕ ਸੂਰਜ ਚੰਨ ਦੁਨੀਆ 'ਤੇ
ਨਾਂ ਤੇਰਾ ਉਹ ਜਪਦਾ ਰਹੇਗਾ।

**011-25506536**

----- 0 -----

# ਗੀਤ

*ਸਰਦਾਰ ਪੰਛੀ*

ਬਾਣੀ ਦਿਲ ਵਿੱਚ ਵਸਾ ਲਉ ਬੇੜਾ ਪਾਰ ਹੁੰਦਾ ਹੈ।
ਦਸਾਂ ਗੁਰੂਆਂ ਦਾ ਇਹਦੇ 'ਚੋਂ ਦੀਦਾਰ ਹੁੰਦਾ ਹੈ।

ਠੰਡ ਕਾਲਜੇ ਵਿੱਚ ਪਊ ਜਦੋਂ ਪੜ੍ਹ ਲਓਗੇ ਬਾਣੀ।
ਤੁਸਾਂ ਕਿਸੇ ਵੀ ਤੂਫਾਨ ਕੋਲੋਂ ਮਾਤ ਨਹੀਂ ਖਾਣੀ।
ਸ਼ੁੱਧ ਆਤਮਾ ਦੇ ਨਾਲ ਅਪਣਾ ਕੇ ਵੇਖ ਲਉ।
ਮਨ ਆਪਣੇ 'ਚ ਦੀਪ ਜਗਾ ਕੇ ਵੇਖ ਲਉ।

ਦੂਰ ਆਤਮਾ ਦਾ ਸਾਰਾ ਹੰਕਾਰ ਹੁੰਦਾ ਹੈ।
ਦਸਾਂ ਗੁਰੂਆਂ ਦਾ ਇਹਦੇ 'ਚੋਂ ਦੀਦਾਰ ਹੁੰਦਾ ਹੈ।

ਇਹਦੇ ਵਿੱਚ ਸਾਰੇ ਰਾਗ ਸੁਰ ਤਾਲ ਹੁੰਦੇ ਨੇ।
ਮਿੱਠੇ ਮਿੱਠੇ ਰਸ ਵੀ ਬੇ-ਮਿਸਾਲ ਹੁੰਦੇ ਨੇ।
ਸਾਰੇ ਸ਼ਬਦਾਂ ਦੇ ਅਰਥ ਵੀ ਕਮਾਲ ਹੁੰਦੇ ਨੇ।
ਦੇਵੀ ਦੇਵਤੇ ਵੀ ਸੁਣ ਕੇ ਨਿਹਾਲ ਹੁੰਦੇ ਨੇ।

ਪੜ੍ਹੇ ਸੁਣੇ ਬਾਣੀ ਉਹਦਾ ਸਤਿਕਾਰ ਹੁੰਦਾ ਹੈ।
ਦਸਾਂ ਗੁਰੂਆਂ ਦਾ ਇਹਦੇ 'ਚੋਂ ਦੀਦਾਰ ਹੁੰਦਾ ਹੈ।

ਬਾਣੀ ਦੂਰ ਕਰ ਦੇਂਦੀ ਮਨ ਚਿੱਤ ਦੀ ਉਦਾਸੀ।
ਤ੍ਰਿਪਤ ਆਤਮਾ ਹੋ ਜਾਂਦੀ ਸੱਤਾਂ ਜਨਮਾਂ ਦੀ ਪਿਆਸੀ।
ਇਹੀ ਬਾਲਦੀ ਹੈ ਹਰ ਇੱਕ ਮੱਥੇ ਵਿੱਚ ਦੀਵਾ।
ਜੀਹਦੇ ਚਾਨਣ ਦੇ ਨਾਲ ਬੰਦਾ ਹੋ ਜਾਏ ਖੀਵਾ।

ਮਿਹਰਬਾਨ ਉਹਦੇ ਉੱਤੇ ਕਰਤਾਰ ਹੁੰਦਾ ਹੈ।
ਦਸਾਂ ਗੁਰੂਆਂ ਦਾ ਇਹਦੇ 'ਚੋਂ ਦੀਦਾਰ ਹੁੰਦਾ ਹੈ।

***9417091668***

----- 0 -----

## ਦੀਨ ਦੁਨੀ ਦਾ ਮਾਲਕ

*ਬੀਬੀ ਦਲਵਿੰਦਰ ਕੌਰ*
*ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ*
*ਫ਼ਤਿਹਗੜ੍ਹ ਸਾਹਿਬ।*

ਦੀਨ ਦੁਨੀ ਦਾ ਮਾਲਕ ਕਲਗੀਧਰ ਪਾਤਸ਼ਾਹ,
ਸਭ ਦੀ ਸੁਣੇ ਫਰਿਆਦ ਕਦੀ ਨਾ ਟਾਲਦਾ,
ਰਹੇ ਹਮੇਸ਼ਾ ਸੰਗ ਕਦੇ ਨਾ ਵਿਸਾਰਦਾ,
ਉਸ ਨੂੰ ਕਰੇ ਪਿਆਰ ਜੋ ਸਭ ਕੁਝ ਹਾਰਦਾ।
ਦੀਨ ਦੁਨੀ ਦਾ ਮਾਲਕ..............।

ਰਹੇ ਹਮੇਸ਼ਾ ਵਸ ਸਦਾ ਪਿਆਰ ਦੇ,
ਸਭ ਦੀ ਸੁਣੇ ਪੁਕਾਰ ਜੋ ਹੈ ਬਖਸ਼ਿੰਦਗੇ,
ਸਰਬੰਸ ਦਿੱਤਾ ਵਾਰ ਕਹਿਣ ਅਕਾਲ ਦੇ,
ਰਹਿਆ ਬੇਪਰਵਾਹ ਕੋਈ ਨਾ ਜਿੱਤ ਸਕੇ,
ਦੀਨ ਦੁਨੀ ਦਾ ਮਾਲਕ..............।

ਵਸੇ ਹਿਰਦੇ ਵਿੱਚ ਉਹਨਾਂ ਸਿੱਖਾਂ ਦੇ,
ਜੋ ਰਹਿਣ ਸਦਾ ਹਮੇਸ਼ਾ ਰਹਿਤ ਧਾਰਕੇ,
ਕਰੇ ਉਨ੍ਹਾਂ ਨੂੰ ਮੁਕਤ ਜੋ ਇਕ ਨੂੰ ਧਿਆਉਂਦੇ,
ਸਫਲ ਉਨ੍ਹਾਂ ਦਾ ਜਨਮ ਜੋ ਗੁਰੂ ਨੂੰ ਚਿਤਾਰਦੇ,
ਦੀਨ ਦੁਨੀ ਦਾ ਮਾਲਕ..............।

ਦਰਗਹ ਉਹੀ ਪਰਵਾਣ ਜੋ ਭਾਣਾ ਮੰਨਦੇ,
ਜਨਮ ਮਰਨ ਸੁਆਰਣ ਅੱਗੇ ਚਲ ਕੇ,
ਜੋ ਕੁਝ ਹੋਇਆ ਸਭ ਉਸ ਦੇ ਹੁਕਮ ਤੇ,
ਨਾ ਹੋਇਆ ਕਦੀ ਵੀ ਕੁਝ ਮਨੁੱਖ ਤੇ,
ਦੀਨ ਦੁਨੀ ਦਾ ਮਾਲਕ..............।

*98148-23022*

----- 0 -----

## ਅੰਮ੍ਰਿਤ ਛਕੋ

*ਅਮਰਜੀਤ ਸਿੰਘ ਸੰਧੂ*

ਮਰਨ ਤੋਂ ਲੱਗਦੈ ਜੇ ਡਰ, ਅੰਮ੍ਰਿਤ ਛਕੋ !
ਹੋਣਾ ਹੈ ਜੇਕਰ ਅਮਰ, ਅੰਮ੍ਰਿਤ ਛਕੋ !

ਕਿੰਜ ਬਦਲ ਦਿੰਦਾ ਹੈ ਇਹ ਜੀਵਨ ਦਾ ਵੇਗ,
ਵੇਖਣੈਂ ਜਾਦੂ ਅਗਰ, ਅੰਮ੍ਰਿਤ ਛਕੋ !

ਆਪਣੀ ਮਤ ਛਡ ਕੇ ਲਵੋ ਸਤਿਗੁਰ ਦੀ ਮਤ,
ਭਟਕੋ ਨਾ ਐਂ ਦਰ-ਬ-ਦਰ, ਅੰਮ੍ਰਿਤ ਛਕੋ !

ਇਕ ਚੂਲੀ-ਭਰ ਜਲ 'ਚ ਕੀ ਤਾਸੀਰ ਹੈ,
ਵੇਖਣੈਂ ਜੇਕਰ ਅਸਰ, ਅੰਮ੍ਰਿਤ ਛਕੋ !

ਤੁਪਕਾ-ਤੁਪਕਾ ਪੀ ਕੇ ਚਿੜੀਆਂ ਬੋਲੀਆਂ,
"ਖੁੱਲ੍ਹ ਗਿਐ ਮੁਕਤੀ ਦਾ ਦਰ", ਅੰਮ੍ਰਿਤ ਛਕੋ !

ਸਿੱਖ ਕਹਿਣ, "ਐ ਗੁਰ-ਪਿਦਰ, ਕਰ ਦੇ ਅਮਰ,"
ਕਲਗੀਧਰ ਬੋਲੇ, "ਪਿਸਰ, ਅੰਮ੍ਰਿਤ ਛਕੋ !"

ਗ਼ਮ-ਨਗਰ ਤੇ ਭਰਮ-ਪੁਰ ਨੂੰ ਛੱਡ ਕੇ,
ਆਉ ਸਭ ਆਨੰਦ-ਨਗਰ, ਅੰਮ੍ਰਿਤ ਛਕੋ !

ਕੇਸਗੜ੍ਹ 'ਚੋਂ ਅਜ ਵੀ ਆਉਂਦੀ ਹੈ ਅਵਾਜ਼,
ਕਹਿ ਰਿਹਾ ਏ ਕਲਗੀਧਰ, ਅੰਮ੍ਰਿਤ ਛਕੋ !

ਦੁਨੀਆਂ ਦਾ ਹਰ ਸ਼ਖ਼ਸ ਹੋਵੇ ਖਾਲਸਾ,
ਦੁਨੀਆਂਦਾਰੋ, ਇਸ ਕਦਰ, ਅੰਮ੍ਰਿਤ ਛਕੋ !

ਕੀ ਪਤੈ, ਕਿਸ ਵਕਤ ਪੈ ਜਾਵੇ ਆਵਾਜ਼,
ਉਸ ਅਵਾਜ਼ੋਂ ਪੇਸ਼ਤਰ, ਅੰਮ੍ਰਿਤ ਛਕੋ !

ਨਾਮ, ਬਾਣੀ, ਕਿਰਤ, ਪੁੰਨ, ਸੱਚਾ ਵਿਹਾਰ,
ਠੀਕ ਨੇ 'ਸੰਧੂ' ਮਗਰ, ਅੰਮ੍ਰਿਤ ਛਕੋ !

*94636-13528*

----- 0 -----

## ਜੋਤ ਨੂਰਾਨੀ

*ਬੀਬੀ ਗੁਰਦੀਸ਼ ਕੌਰ 'ਗਰੇਵਾਲ'*

ਭਾਗਾਂ ਵਾਲੇ ਪਟਨੇ ਸ਼ਹਿਰ, ਇੱਕ ਆਈ ਜੋਤ ਨੂਰਾਨੀ।
ਜਿਸ ਦਾ ਕੁੱਲ ਦੁਨੀਆਂ ਦੇ ਅੰਦਰ,
ਹੋਇਆ ਨਹੀਂ ਕੋਈ ਸਾਨੀ।
ਸਭ ਦੇ ਸਾਂਝੇ ਸੱਚੇ ਸਤਿਗੁਰ, ਸ਼ੰਕਾ ਸਭ ਦੀ ਲਾਹੀ।

ਭੀਖਣ ਸ਼ਾਹ ਜਾ ਕੀਤਾ ਸਜਦਾ, ਦਿਸ ਪਈ ਜੋਤ
ਇਲਾਹੀ।
ਜੰਗ ਦੀਆਂ ਇਹ ਖੇਡਾਂ ਖੇਡੇ, ਵਿੱਚ ਮੁੰਡਿਆਂ ਦੀ ਢਾਣੀ
ਭਾਗਾਂ ਵਾਲੇ ਪਟਨੇ ਸ਼ਹਿਰ............... ।

ਪੰਜ ਪਿਆਰੇ ਸਾਜ ਕੇ ਉਸਨੇ, ਸੁੱਤੀ ਅਣਖ ਜਗਾਈ।
ਸਵਾ ਲੱਖ ਨਾਲ ਇੱਕ ਲੜਾ ਕੇ, ਵੈਰੀਆਂ ਭਾਜੜ ਪਾਈ।
ਉਹਦੇ ਪੁੱਤਾਂ ਜ਼ਾਲਿਮ ਨੂੰ ਸੀ, ਯਾਦ ਕਰਾਈ ਨਾਨੀ
ਭਾਗਾਂ ਵਾਲੇ ਪਟਨੇ ਸ਼ਹਿਰ............... ।

ਮੁਰਦਾ ਰੂਹਾਂ ਦੇ ਵਿੱਚ ਉਸਨੇ, ਮੁੜ ਤੋਂ ਪਾਈਆਂ ਜਾਨਾਂ।
ਦੱਬੇ ਕੁਚਲੇ ਲੋਕਾਂ ਦੇ ਸੰਗ, ਲਾਇਆ ਓਸ ਯਰਾਨਾ।
ਉਹਦੇ ਸਿੱਖਾਂ ਦੁਸ਼ਮਣ ਨੂੰ ਵੀ, ਰਣ ਪਿਲਾਇਆ ਪਾਣੀ
ਭਾਗਾਂ ਵਾਲੇ ਪਟਨੇ ਸ਼ਹਿਰ............... ।

ਤਿਲਕ ਜੰਞੂ ਦੀ ਰਾਖੀ ਖ਼ਾਤਿਰ,
ਸਾਇਆ ਸਿਰੋਂ ਮਿਟਾਇਆ।
ਉਸ ਆਪਣਾ ਸਰਬੰਸ ਹੀ ਸਾਰਾ,
ਕੌਮ ਦੇ ਲੇਖੇ ਲਾਇਆ।
ਰੋਕੀ ਸੀ ਉਸ ਤਲਵਾਰਾਂ ਸੰਗ, ਜ਼ਾਲਿਮ ਦੀ ਮਨਮਾਨੀ
ਭਾਗਾਂ ਵਾਲੇ ਪਟਨੇ ਸ਼ਹਿਰ............... ।

ਉਸ ਦੇ ਨਿੱਕਿਆਂ ਵੱਡੇ ਸਾਕੇ, ਜੱਗ ਨੂੰ ਕਰ ਦਿਖਲਾਏ।
ਪੱਕੀ ਕਰਕੇ ਨੀਂਹ ਜਿਹਨਾਂ ਨੇ, ਸਿੱਖੀ ਮਹਿਲ ਬਣਾਏ।
ਜੱਸ ਉਹਦੇ ਨੂੰ ਕੀਕਣ ਗਾਵੇ, 'ਦੀਸ਼' ਦੀ ਕਲਮ ਨਿਮਾਣੀ
ਭਾਗਾਂ ਵਾਲੇ ਪਟਨੇ ਸ਼ਹਿਰ, ਇੱਕ ਆਈ ਜੋਤ ਨੂਰਾਨੀ।

**98728-60488**

----- 0 -----

## ਕੌਮ ਦੇ ਸ਼ਹੀਦ

*ਢਾਡੀ ਪਰਮਿੰਦਰ ਸਿੰਘ 'ਪਾਰਸ'*

ਕੌਮ ਲਈ ਸ਼ਹੀਦ ਹੋਂਣ ਵਾਲੇ ਸੂਰਿਓ
ਹੱਥ ਜੋੜ ਸਾਡੀ ਪਰਣਾਮ ਤੁਸਾਂ ਨੂੰ
ਹੱਸ ਹੱਸ ਵਾਰੀ ਜ਼ਿੰਦਗਾਨੀ ਤੁਸਾਂ ਨੇ
ਕੌਮ ਦੇ ਲਈ ਕੀਤੀ ਕੁਰਬਾਨੀ ਤੁਸਾਂ ਨੇ
ਬੜੇ ਭਾਰੀ ਕਸ਼ਟ ਸਹਾਰੇ ਤਨ ਤੇ
ਤਾਹੀਓਂ ਕਰੋ ਰਾਜ ਹੁਣ ਲੋਕ ਮਨ ਤੇ
ਕਹਿਣੀ ਅਤੇ ਕਰਣੀ ਦੇ ਤੁਸੀਂ ਪੂਰਿਓ।
ਹੱਥ ਜੋੜ ਸਾਡੀ ਪਰਣਾਮ ਤੁਸਾਂ ਨੂੰ
ਕੌਮ ਲਈ ਸ਼ਹੀਦ ................ ।
ਜਾਣ ਰੂਹਾਂ ਜੱਗ ਤੇ ਉਹ ਸਤਿਕਾਰੀਆਂ
ਜਿਨ੍ਹਾਂ ਕੌਮ ਵਾਸਤੇ ਨੇ ਜਾਨਾਂ ਵਾਰੀਆਂ
ਯਾਦ ਵਿੱਚ ਦੁਨੀਆ ਤੇ ਮੇਲੇ ਲੱਗਦੇ
ਮੜ੍ਹੀ ਜੋ ਸ਼ਹੀਦ ਦੀ ਤੇ ਦੀਵੇ ਜਗਦੇ
ਕੌਮ ਦਿਆਂ ਨੇਤਰਾਂ ਦੇ ਤੁਸੀਂ ਨੂਰਿਓ।
ਹੱਥ ਜੋੜ ਸਾਡੀ ਪਰਣਾਮ ਤੁਸਾਂ ਨੂੰ
ਕੌਮ ਲਈ ਸ਼ਹੀਦ ................ ।
ਖਾਲਸੇ ਦਾ ਘਰ ਸੀ ਬਣਾਉਣ ਵਾਸਤੇ
ਕੌਮ ਦੀ ਗੁਲਾਮੀ ਗਲੋਂ ਲਾਹੁਣ ਵਾਸਤੇ
ਲਹੂ ਦੇ ਅਨੇਕਾਂ ਦਰਿਆ ਤੇ ਕਰੇ ਨੇ
ਕੌਮੀ ਜਜ਼ਬੇ ਦੇ ਨਾਲ ਭਰਪੂਰਿਓ
ਹੱਥ ਜੋੜ ਸਾਡੀ ਪਰਣਾਮ ਤੁਸਾਂ ਨੂੰ,
ਕੌਮ ਲਈ ਸ਼ਹੀਦ ................ ।
ਸ਼ਹੀਦ ਨੇ ਜਿਊਂਦੇ ਸਦਾ ਨਹੀਂ ਮਰਦੇ
ਹੱਸ ਹੱਸ ਜਿਹੜੇ ਸਿਰ ਤਲੀ ਧਰਦੇ
ਫਾਂਸੀਆਂ ਦੇ ਰੱਸੇ ਚੁੰਮੇ ਜਿਨ੍ਹਾਂ ਹੱਸਕੇ
ਰਹਿਣਾ ਨਹੀਂ ਗੁਲਾਮ ਸਾਨੂੰ ਗਏ ਦੱਸਕੇ
ਮੌਤ ਵੇਖ 'ਪਾਰਸ' ਨਾ ਕਦੇ ਝੂਰਿਓ
ਹੱਥ ਜੋੜ ਸਾਡੀ ਪਰਣਾਮ ਤੁਸਾਂ ਨੂੰ
ਕੌਮ ਲਈ ਸ਼ਹੀਦ ਹੋਣ ਵਾਲੇ ਸੂਰਿਓ।

**99159-53002**

----- 0 -----

## ਧੀਆਂ ਦੀ ਲੋਹੜੀ ਮਨਾਈਏ

*ਗੀਤਕਾਰ ਲਾਲ ਸਿੰਘ 'ਲਾਲੀ'*

ਕਰੇ ਮਾਪਿਆਂ ਦਾ ਹਿੱਤ, ਸੁੱਖ ਮੰਗੇ ਇਹ ਨਿੱਤ।
ਆਪਾ ਰਲ ਮਿਲ ਸਾਰੇ, ਧਨ ਧੀਆਂ ਦਾ ਬਚਾਈਏ।
ਪੂਰੇ ਸ਼ਗਨਾਂ ਦੇ ਨਾਲ, ਲੋਹੜੀ ਇਨ੍ਹਾਂ ਦੀ ਮਨਾਈਏ।

ਕਿਸੇ ਗੱਲੋਂ ਨਹੀਂ ਘੱਟ, ਕੀਤੀ ਹਰ ਥਾਂ ਤਰੱਕੀ।
ਨਾਮ ਚੰਗਾ ਜਿਹਾ ਰੱਖੋ, ਪਰ ਰੱਖਣਾ ਨੀ ਅੱਕੀ।
ਸਦਾ ਪੁੱਤਾਂ ਵਾਗੂੰ ਅਸੀਂ, ਗੋਦੀ ਚੁੱਕ ਕੇ ਖਿਡਾਈਏ।
ਪੂਰੇ ਸ਼ਗਨਾਂ ਦੇ ਨਾਲ .................... ।

ਮਾਰੋਂ ਧੀ ਨੂੰ ਕੁੱਖ ਵਿੱਚ, ਆਣੀ ਫੇਰ ਕਿਥੋਂ ਨੂੰਹ,
ਹੁੰਦੀ ਧੀ ਏ ਧਿਆਣੀ, ਕਿਹੜੇ ਨਾਲ ਆਖੋਂ ਮੂੰਹ ।
ਰੱਖੋ ਇਨ੍ਹਾਂ ਦਾ ਖਿਆਲ, ਗੱਲ ਸਾਰੇ ਕੰਨੀਂ ਪਾਈਏ।
ਪੂਰੇ ਸ਼ਗਨਾਂ ਦੇ ਨਾਲ .................... ।

ਹਰ ਖੇਤਰ 'ਚ ਅੱਗੇ, ਕਰੇ ਕੰਮ ਦਿਲ ਲਾ ਕੇ।
ਹੋਵੇ ਜਿਮੀ ਅਸਮਾਨ, ਉੱਥੇ ਝੰਡੇ ਗੱਡੇ ਜਾ ਕੇ।
ਸਾਡੀ ਜਨਣੀ ਹੈ ਇਹ, ਗੱਲ ਦਿਲੋਂ ਨਾ ਭੁਲਾਈਏ।
ਪੂਰੇ ਸ਼ਗਨਾਂ ਦੇ ਨਾਲ .................... ।

ਧੀਆਂ ਪੁੱਤਾਂ ਨਾਲੋਂ ਵੱਧ, ਸਾਡਾ ਰੱਖਣ ਖਿਆਲ।
ਕਰੋਂ ਪੁੱਤਾਂ ਉੱਤੇ ਮਾਣ, ਕਦੇ ਪੁੱਛਦੇ ਨੀ ਹਾਲ।
ਸਭੇ ਕੱਠੇ ਹੋ ਕੇ ਆਪਾਂ,ਢੋਲ ਖੁਸ਼ੀ ਦੇ ਵਜਾਈਏ।
ਪੂਰੇ ਸ਼ਗਨਾਂ ਦੇ ਨਾਲ .................... ।

ਮੂੰਹੋਂ ਮੰਗਣ ਨਾ ਕਦੇ, ਦਿੱਤਾ ਰੱਬ ਨੇ ਸਬਰ।
ਇਹ ਜੰਮਦੀ ਵਿਚਾਰੀ, ਆਈ ਜਰਦੀ ਜ਼ਬਰ।
'ਲਾਲੀ' ਵੰਡੀਏ ਸੁਗਾਤਾਂ, ਸੱਭੇ ਹਿੰਮਤ ਵਿਖਾਈਏ।
ਪੂਰੇ ਸ਼ਗਨਾਂ ਦੇ ਨਾਲ, ਲੋਹੜੀ ਇਨ੍ਹਾਂ ਦੀ ਮਨਾਈਏ।

*99146-10083*

----- 0 -----

## ਬਾਬਾ ਗੌਰ ਕਰੀਂ

*ਸੁਰਜੀਤ 'ਦੇਵਲ'*

ਐ ਦਾਤਾ ਤੂੰ ਦਾਤਾਂ ਵੰਡੇ, ਤੈਨੂੰ ਦਾਨ ਦੇਹ ਸ਼ੋਰ ਮਚਾਇਆ।
ਬਾਬਾ ਗੌਰ ਕਰੀਂ, ਤੈਨੂੰ ਭਾਗੋਆਂ ਚੋਗਾ ਪਾਇਆ।
ਸੋਨੇ ਦਾ ਤੇਰਾ ਮਹਿਲ ਬਣਾਇਆ।
ਸੋਨੇ ਵਿੱਚ ਤੇਰਾ ਨਾਂ ਲਿਖਵਾਇਆ।
ਠੇਕੇਦਾਰ ਧਰਮ ਦੇ ਗੁੱਟਕਣ, ਭਾਗੋਆਂ ਪਖੰਡ ਰਚਾਇਆ।
ਬਾਬਾ ਗੌਰ ਕਰੀਂ ................।
ਸੋਨਾ ਤਾਂ ਇਕ ਧਾਤ ਕੀਮਤੀ।
ਤੇਰੀ ਉਸ ਨਾਲੋਂ ਬਾਤ ਕੀਮਤੀ।
ਬਾਣੀ ਤੇਰੀ ਤੇ ਅਮਲ ਨਾ ਕਰਦੇ,
ਤੁਸੀਂ ਤਾਂ ਸਿਮਰਨ ਚਾਹਿਆ।
ਬਾਬਾ ਗੌਰ ਕਰੀਂ ................।
ਜੇਹਲ ਤੇ ਤੱਤੀ ਤਵੀ, ਸੱਥਰ
ਵੇਖ ਆਸਨ ਪਿਘਲੇ ਮਨ ਪੱਥਰ।
ਤੇਰਾ ਭਾਣਾ ਮੀਠਾ ਲਾਗੈ,
ਕਿਤੇ ਯਾਰੜੇ ਦਾ ਸੱਥਰ ਗਾਇਆ।
ਬਾਬਾ ਗੌਰ ਕਰੀਂ ................।
ਓ ਕਾਮੇ ਸੋਨੇ ਦੇ ਮੁੱਲ ਵੱਲ ਤੱਕਦੇ।
ਧੀ ਦੇ ਹੱਥ ਕੰਨ ਕੱਜ ਨਾ ਸਕਦੇ।
ਕਾਮੇ ਕਿਰਤੀਆਂ ਦਾ ਜੱਗ ਜਿਉਣਾ,
ਭਾਗੋਆਂ ਦੁੱਭਰ ਬਣਾਇਆ।
ਬਾਬਾ ਗੌਰ ਕਰੀਂ ................।
ਸਾਡੀ ਇੱਕੋ ਗੁਜ਼ਾਰਸ਼ ਬਾਬਾ।
ਸਭਨਾ ਦਾ ਤੂੰ ਵਾਰਸ ਬਾਬਾ।
'ਦੇਵਲ' ਦਾ ਮੋਹ ਭੰਗ ਨਾ ਹੋਜੇ,
ਤੂੰ ਸਭ ਦੇ ਸਿਰ ਦੀ ਛਾਇਆ
ਬਾਬਾ ਗੌਰ ਕਰੀਂ, ਤੈਨੂੰ ਭਾਗੋਆਂ ਚੋਗਾ ਪਾਇਆ।

92563-67202

----- 0 -----

## ਮਿੱਟੀ ਦੀ ਖੁਸ਼ਬੋ

*ਜਸਵੰਤ ਕੜਿਆਲ*

ਆਪ ਪੜ੍ਹੋ, ਹੋਰਾਂ ਨੂੰ ਪੜ੍ਹਾਓ ਬੱਚਿਓ,
ਇੱਕ ਦੀਵੇ ਨਾਲ ਦੂਜੇ ਨੂੰ ਜਗਾਓ ਬੱਚਿਓ।
ਕਰੋ ਦੱਬ ਕੇ ਪੜ੍ਹਾਈਆਂ
ਫੇਰ ਹੋਣੀਆਂ ਚੜ੍ਹਾਈਆਂ
ਤੁਸੀਂ ਅਜਾਦ ਦੇਸ਼ ਦਾ ਭਵਿੱਖ
ਚੰਗੇ ਸੁਪਨੇ ਅੱਖਾਂ 'ਚ ਸਜਾਓ ਬੱਚਿਓ।
ਆਪ ਪੜ੍ਹੋ.....................।
ਮੰਨੋ ਅਧਿਆਪਕਾਂ ਦਾ ਕਹਿਣਾ
ਸਦਾ ਆਗਿਆ 'ਚ ਰਹਿਣਾ
ਰੱਖੋ ਘਰ,ਸਕੂਲ ਦੀ ਸਫ਼ਾਈ
ਰੌਲਾ ਕਦੇ ਨਾ ਕਲਾਸ ਵਿੱਚ ਪਾਓ ਬੱਚਿਓ।
ਆਪ ਪੜ੍ਹੋ.....................।
ਕਰੋ ਵੱਡਿਆਂ ਦਾ ਪੂਰਾ ਸਤਿਕਾਰ
ਨਿੱਕਿਆਂ ਨਾਲ ਵੀ ਕਰੋ ਪਿਆਰ
'ਜੀ'ਕਹਿਣ ਵਾਲੀ ਬੰਸਰੀ ਵਜਾ ਕੇ
ਹੱਸ ਕੇ ਸਾਰਿਆਂ ਨੂੰ ਬਲਾਓ ਬੱਚਿਓ।
ਆਪ ਪੜ੍ਹੋ ਹੋਰਾਂ ਨੂੰ ਪੜ੍ਹਾਓ ਬੱਚਿਓ
ਇੱਕ ਦੀਵੇ ਨਾਲ ਦੂਜੇ ਨੂੰ ਜਗਾਓ
ਬੱਚਿਓ।

---- 0 ---- *9465848736*

## ਪਿਆਰੇ ਵਤਨ

*ਅੰਮ੍ਰਿਤ ਕੌਰ ਕੰਬੋਜ*

ਪਿਆਰੇ ਵਤਨ ਤੇਰੀ ਮਿੱਟੀ ਦੀ ਕਸਮ,
ਇਸ ਮਿੱਟੀ 'ਚ ਰਹਿਣ ਨੂੰ ਬੜਾ ਜੀ ਕਰਦੈ।
ਵਤਨ ਦੀ ਮਿੱਟੀ ਵਤਨ ਦਾ ਹੀ ਪਾਣੀ,
ਵਿੱਚ ਜੀਵਾਂ ਮਰ ਜਾਂ ਬੜਾ ਜੀ ਕਰਦੈ।
ਪੌਣਾਂ 'ਚ ਵਤਨ ਦੀਆਂ ਘੁਲੀਆਂ ਖੁਸ਼ਬੂਆਂ,
ਪੌਣਾਂ 'ਚ ਘੁਲ ਜਾਂ ਬੜਾ ਜੀ ਕਰਦੈ।
ਵਤਨ ਨੇ ਉੱਚੀਆਂ ਉੜਾਨਾਂ ਜੋ ਭਰੀਆਂ,
ਦੇਵਾਂ ਮੁਬਾਰਕ ਬੜਾ ਜੀ ਕਰਦੈ।
ਵਤਨ ਦੇ ਲਈ ਸ਼ਹੀਦ ਜੋ ਹੋਏ,
ਹੋ ਜਾਂ ਮੈਂ ਕੁਰਬਾਂ ਬੜਾ ਜੀ ਕਰਦੈ।
ਵਤਨ ਦਾ ਪੌਣ ਪਾਣੀ ਰੱਬ ਵਰਗਾ,
ਰੱਬ ਅੱਗੇ ਝੁਕ ਜਾਂ ਬੜਾ ਜੀ ਕਰਦੈ।
ਸਜਦਾ ਕਰਾਂ ਮੈਂ ਬੜਾ ਜੀ ਕਰਦੈ।
ਨਾਨਕ ਨੇ ਸੱਚ ਦੀਆਂ ਰਾਹਾਂ ਜੋ ਦੱਸੀਆਂ,
ਉਨ੍ਹਾਂ ਰਾਹਾਂ ਤੇ ਤੁਰ ਪਾਂ ਬੜਾ ਜੀ ਕਰਦੈ।
ਵਤਨ ਜੋ ਜਾਤਾਂ ਤੇ ਮਜ਼ਬਾਂ 'ਚ ਵੰਡਿਆ,
ਇੱਕ ਲੜੀ 'ਚ ਪਰੋ ਦਾ ਬੜਾ ਜੀ ਕਰਦੈ।
ਬੜਾ ਜੀ ਕਰਦੈ, ਬੜਾ ਜੀ ਕਰਦੈ,
ਵਤਨ ਲਈ ਕੁਛ ਕਰ ਜਾਂ ਬੜਾ ਜੀ ਕਰਦੈ।

98156-67994
---- 0 ----

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ,**
**ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

## ਦੋਹਿਰਾ

"ਕਿਆ ਮੈਂ ਦਸਾਂ ਸਿੰਘ ਜੀ ਜੋ ਮੈਂ ਦੇਖਯਾ ਹਾਲ।
ਅੱਜ ਕਲ ਤਾਂ ਖਾਲਸੇ ਗੰਢੇ ਦਿਤੇ ਗਾਲ।
ਜਿਥੇ ਜਿਥੇ ਜਾਇਕੇ ਮੈਂ ਕੀਤਾ ਹੈ ਸੈਲ,
ਉਥੇ ਡਿਠਾ ਖਾਲਸਾ ਅਨਮਤਾਂ ਦਾ ਬੈਲ।"

*ਸਵ: ਭਾਈ ਦਿੱਤ ਸਿੰਘ ਜੀ ਗਿਆਨੀ*

## ਸਿੱਖੀ

*ਜਸਪ੍ਰੀਤ ਕੌਰ 'ਸੰਘਾ'*

ਸਿੱਖ ਬਣਨਾ ਬੜਾ ਆਸਾਨ ਸਿੱਖਾ,
ਪਰ ਸਿੱਖੀ ਸਿਦਕ ਨਿਭਾਉਣਾ ਬੜਾ ਔਖਾ।
ਹੱਥੀਂ ਵਾਰ ਕੇ ਚਾਰੇ ਪੁੱਤਰਾਂ ਨੂੰ,
ਸ਼ੁੱਕਰ ਰੱਬ ਦਾ ਮਨਾਉਣਾ ਬੜਾ ਔਖਾ।
ਗੱਲਾਂ ਸਿੱਖੀ ਦੀਆਂ ਕਰਨੀਆਂ ਸੌਖਾਲੀਆਂ ਨੇ,
ਪਰ ਸੀਸ ਤਲੀ ਤੇ ਟਿਕਾਉਣਾ ਬੜਾ ਔਖਾ।
ਇੱਕ-ਇੱਕ ਨਾਲ ਤਾਂ ਹਰ ਕੋਈ ਲੜਦਾ,
ਪਰ ਸਵਾ ਲੱਖ ਨਾਲ ਇੱਕ ਲੜਾਉਣਾ ਬੜਾ ਔਖਾ।
ਝੰਡੇ ਸਿੱਖੀ ਦੇ ਝੁਲਾਉਣ ਖਾਤਿਰ,
ਟੋਟੇ ਬੱਚਿਆਂ ਦੇ ਝੋਲੀ ਪਾਉਣਾ ਬੜਾ ਔਖਾ।
ਕੇਸਾਂ ਦੀ ਬੇਅਦਬੀ ਤਾਂ ਹਰ ਕੋਈ ਕਰਦਾ,
ਪਰ ਕੇਸਾਂ ਖਾਤਿਰ ਖੋਪੜੀ ਲਹਾਉਣਾ ਬੜਾ ਔਖਾ।
ਧਰਮ ਦੇ ਨਾਮ ਤੇ ਭਾਵੇਂ ਰੋਜ਼ ਲੜਦੀ ਦੁਨੀਆਂ,
ਪਰ ਸਿੱਖੀ ਖਾਤਿਰ ਬੰਦ-ਬੰਦ ਕਟਵਾਉਣਾ ਬੜਾ ਔਖਾ।
ਸਿੱਖ ਬਣਨਾ ਭਾਵੇਂ ਆਸਾਨ ਸਿੱਖਾ,
ਪਰ ਸਿੱਖੀ ਧਰਮ ਨਿਭਾਉਣਾ ਬੜਾ ਔਖਾ।

99150-33176

----- 0 -----

## ਸੋਧ

**ਦਸੰਬਰ ਮਹੀਨੇ ਵਿੱਚ ਪੁਸਤਕ ਰਿਵਿਊ 'ਕੀ ਬਣੂ ਇੰਡੀਆ ਦਾ' ਛਪਿਆ ਸੀ। ਪਾਠਕਾਂ ਦੀ ਜਾਣਕਾਰੀ ਲਈ ਇਹ ਸੋਧ ਕੀਤੀ ਜਾਂਦੀ ਹੈ ਕਿ ਇਹ ਰੀਵੀਊ ਡਾ: ਮਨਜੀਤ ਕੌਰ ਆਜ਼ਾਦ, ਲੈਕਚਰਾਰ, ਆਰ.ਐਸ.ਡੀ. ਕਾਲਜ ਫਿਰੋਜ਼ਪੁਰ ਸ਼ਹਿਰ ਨੇ ਲਿਖਿਆ ਸੀ।**

## ਹਾਅ ਦਾ ਨਾਅਰਾ

*ਜਤਿੰਦਰ ਸਿੰਘ ਬੀਬੀਪੁਰ*

ਰੱਬ ਨੇ ਕਲਮ ਹੱਥ ਫੜਾਈ।
ਹੱਕ ਸੱਚ ਦੀ ਲੜਾਂਗੇ ਲੜਾਈ।
ਖਿਲਾਫ਼ ਉਨ੍ਹਾਂ ਦੇ ਬੋਲਾਂਗੇ,
ਜਿਨ੍ਹਾਂ ਲੁੱਟਿਆ ਖਜਾਨਾ ਸਾਰਾ।
ਸਦਾ ਮਾਰਦੇ ਰਹਾਂਗੇ, ਯਾਰੋ ਹਾਅ ਦਾ ਨਾਅਰਾ।

ਜਿਹੜਾ ਪਤੀ ਸ਼ਰਾਬੀ, ਪਤਨੀ ਆਪਣੀ ਕੁੱਟੇਗਾ।
ਜੇ ਕੋਈ ਪੱਤ ਕਿਸੇ ਧੀ, ਭੈਣ ਦੀ ਲੁੱਟੇਗਾ।
ਇਹੋ ਜਿਹੇ ਕਰਿੰਦੇ ਨੂੰ, ਦੇਵਾਂਗੇ ਜੁਆਬ ਕਰਾਰਾ।
ਸਦਾ ਮਾਰਦੇ ਰਹਾਂਗੇ, ................ ।

ਜਿਹੜੇ ਧਰਮ ਦੇ ਨਾਂ 'ਤੇ ਪੈਸਾ ਕਮਾਉਂਦੇ ਨੇ।
ਆਪਣੇ ਆਪ ਨੂੰ ਅਖੌਤੀ ਬਾਬੇ ਕਹਾਉਂਦੇ ਨੇ।
ਭਾਂਡਾ ਉਨ੍ਹਾਂ ਦਾ ਭੰਨਾਂਗੇ, ਵਿੱਚ ਚੁਰਾਹੇ ਸਾਰਾ।
ਸਦਾ ਮਾਰਦੇ ਰਹਾਂਗੇ, ................ ।

ਏਥੇ ਬੁੱਢੇ ਮਾਪੇ ਆਸ਼ਰਮ ਦੇ ਵਿੱਚ ਰੁੱਲਦੇ ਨੇ।
ਏਥੇ ਧੀਆਂ ਨੂੰ ਮਾਪੇ ਰੂੜੀਆਂ ਉੱਤੇ ਭੁੱਲਦੇ ਨੇ।
ਇਨ੍ਹਾਂ ਅਨਾਥਾਂ ਦਾ 'ਜਤਿੰਦਰ', ਬਣਾਂਗੇ ਸਹਾਰਾ।
ਸਦਾ ਮਾਰਦੇ ਰਹਾਂਗੇ, ................ ।

'ਭਾਈ ਦਿੱਤ ਸਿੰਘ ਜੀ' ਵਾਂਗੂੰ ਸਦਾ ਸੱਚ-ਬੋਲਾਂਗੇ।
ਗੁੱਝੀਆਂ ਪਰਤਾਂ ਪਖੰਡਵਾਦ ਦੀਆਂ ਖੋਲਾਂਗੇ।
ਕਹਿਣੀ ਕਰਨੀ ਦੇ ਹੋਵਾਂਗੇ ਪੱਕੇ, ਲਾਉਂਦੇ ਨਹੀਂ ਝੂਠਾ ਲਾਰਾ।
ਸਦਾ ਮਾਰਦੇ ਰਹਾਂਗੇ, ਯਾਰੋ ਹਾਅ ਦਾ ਨਾਅਰਾ।

*97801-79140*

----- 0 -----

## ਦਸ਼ਮੇਸ਼ ਪਿਤਾ ਜੀ ਦੇ ਪ੍ਰਕਾਸ਼ ਪੁਰਬ 'ਤੇ ਵਿਸ਼ੇਸ਼

*ਸ. ਪ੍ਰੀਤਮ ਸਿੰਘ 'ਢਾਡੀ' ਜਗਾਧਰੀ ਵਰਕਸ਼ਾਪ*

**ਪਟਣੇ ਅੰਦਰ ਪ੍ਰਗਟਿਆ-ਸਤਿਗੁਰ ਦੀਨ ਦੁਨੀ ਦਾ ਵਾਲੀ।**

ਕਲਗੀਧਰ ਦਸਮੇਸ਼ ਪਿਤਾ-ਪਟਣੇ ਵਿੱਚ ਜਨਮ ਜਾਂ ਪਾਇਆ
ਧਰਤੀ ਨੂਰੋ ਨੂਰ ਹੋਈ-ਮਾਤਾ ਗੁਜਰੀ ਚੰਨ ਜਾਂ ਜਾਇਆ
ਜਸ ਸੀ ਦੇਵਤਿਆਂ ਗਾਇਆ-ਫਸਲਾਂ ਵਿੱਚ ਆ ਗਈ ਹਰਿਆਲੀ।
ਪਟਣੇ ਅੰਦਰ ਪ੍ਰਗਟਿਆ............... ।

ਸੁਣਕੇ ਜਨਮ ਗੁਰਾਂ ਦਾ ਸੀ-ਭੀਖਣੇ ਸ਼ਾਹ ਠਸਕੇ ਤੋਂ ਤੁਰਿਆ
ਲੈ ਕੇ ਸ਼ਰਧਾ ਦੇ ਫੁੱਲ ਸੀ-ਝੋਲੀ ਰਹਿਮਤ ਦੀ ਭਰ ਮੁੜਿਆ
ਹੋਇਆ ਗਦ-ਗਦ ਭੀਖਣ ਸ਼ਾਹ-ਤੱਕਕੇ ਅਰਸ਼ੀ ਜੋਤ ਨਿਰਾਲੀ
ਪਟਣੇ ਅੰਦਰ ਪ੍ਰਗਟਿਆ............... ।

ਛੱਡਕੇ ਪਟਣੇ ਦੀ ਧਰਤੀ-ਡੇਰੇ ਅਨੰਦਪੁਰ ਆਣ ਲਗਾਏ
ਉਮਰ ਨੌ ਸਾਲ ਗੁਰਾਂ ਦੀ ਸੀ-ਪੰਡਤ ਚੱਲ ਕਸ਼ਮੀਰੋਂ ਆਏ।
ਵਾਰਿਆ ਦਿੱਲੀ ਸੀ ਪਿਤਾ-ਲੱਜਾ ਹਿੰਦੂ ਕੌਮ ਦੀ ਪਾਲੀ।
ਪਟਣੇ ਅੰਦਰ ਪ੍ਰਗਟਿਆ............... ।

ਖਾਲਸਾ ਪੰਥ ਸਜਿਆ ਸੀ-ਪੰਜਾਂ ਨੂੰ ਪ੍ਰਵਾਨ ਚੜ੍ਹਾਕੇ।
ਫਿਰ ਸੁਰਜੀਤ ਕੀਤਾ ਪੰਜਾਂ-ਅੰਮ੍ਰਿਤ ਖੰਡੇਧਾਰ ਛਕਾਕੇ।
ਗਿਦੜੋਂ ਸ਼ੇਰ ਬਣਾਇਆ ਸੀ-ਪਾਹੁਲ ਖੰਡੇਧਾਰ ਛਕਾਲੀ,
ਪਟਣੇ ਅੰਦਰ ਪ੍ਰਗਟਿਆ............... ।

ਗੁਰਾਂ ਨਾਲ ਜੰਗ ਛੇੜਿਆ ਸੀ- ਰਲ ਪਹਾੜੀ ਰਾਜੇ-ਰਾਣੇ।
ਓਧਰ-ਖਬਰ ਪਹੁੰਚਾਈ ਸੀ-ਦਿੱਲੀ ਔਰੰਗੇ ਜਰਵਾਣੇ।
ਤੋਰਿਆ ਸੈਦਖਾਨ ਉਥੋਂ-ਕਰਦਾ ਆਉਂਦਾ ਯਾ ਅਲੀ-ਯਾ-ਅਲੀ।
ਪਟਣੇ ਅੰਦਰ ਪ੍ਰਗਟਿਆ............... ।

ਛੱਡਕੇ ਅਨੰਦਪੁਰ ਦੀ ਧਰਤੀ-ਸਤਿਗੁਰ ਚੱਲ ਸਰਸਾ ਤੇ ਆਏ।
ਮਾਤਾ, ਲਾਲ ਛੁਟੇਰੇ ਦੋ ਗੰਗੂ ਆਪਣੇ ਘਰ ਪਹੁੰਚਾਏ।
ਨਾਂ ਪਿੰਡ ਸਹੇੜੀ ਜਿਸਦਾ-ਜਿਲਾ ਹੈ ਵਿੱਚ ਮੋਹਾਲੀ।
ਪਟਣੇ ਅੰਦਰ ਪ੍ਰਗਟਿਆ............... ।

ਗੰਗੂ ਨੇ ਪਾਪ ਕਮਾਇਆ ਸੀ-ਲਾਲਾਂ ਨੂੰ ਸੂਬੇ ਹੱਥ ਫੜਾਕੇ।
ਜ਼ੁਲਮ ਦੀ ਹੱਦ ਮੁਕਾ ਛੱਡੀ-ਦੋਹਾਂ ਨੂੰ ਨੀਹਾਂ ਵਿੱਚ ਚਿਣਵਾ ਕੇ।
ਸੁਣਕੇ ਖਬਰ ਭਿਆਨਕ ਇਹ-ਦਾਦੀ ਪੋਤਿਆਂ ਕੋਲੇ ਜਾਲੀ।
ਪਟਣੇ ਅੰਦਰ ਪ੍ਰਗਟਿਆ............... ।

ਚਾਲੀ ਸਿੰਘ ਗੁਰਾਂ ਨਾਲ ਸੀ-ਕੀਤੇ ਵੱਲ ਚਮਕੌਰ ਤਿਆਰੇ,
ਅਜੀਤ-ਜੁਝਾਰ ਸਿੰਘ ਨੇ ਸੀ-ਕੀਤੇ ਡਾਢੇ ਹੱਥ ਕਰਾਰੇ।
ਘੇਰੀ ਮੌਤ ਲਾੜੀ ਨੇ ਸੀ-ਜੋੜੀ ਦੋ ਬੱਚਿਆਂ ਦੀ ਪਾਲੀ।
ਪਟਣੇ ਅੰਦਰ ਪ੍ਰਗਟਿਆ............... ।

ਮੰਨਕੇ ਹੁਕਮ ਪੰਥ ਦਾ ਸੀ-ਤਾੜੀ ਮਾਰ ਗੁਰੂ ਜੀ ਆਏ।
ਪੰਜਾਬੇ ਤੇ ਗੁਲਾਬੇ ਦੇ-ਘਰ ਨੂੰ ਭਾਗ ਗੁਰਾਂ ਨੇ ਲਾਏ।
ਬਣਕੇ ਪੀਰ ਉੱਚ ਦਾ ਤੁਰ ਪਿਆ ਹਿੰਦ ਬਾਗ ਦਾ ਮਾਲੀ।
ਪਟਣੇ ਅੰਦਰ ਪ੍ਰਗਟਿਆ............... ।

ਇੱਕ ਬੰਦਾ ਰੱਬ ਦਾ ਸੀ-ਗੁਰਾਂ ਨੂੰ ਮਿਲਿਆ ਸਹਿਜ ਸੁਭਾਏ।
ਦੱਸਕੇ ਸਭੇ ਹਕੀਕਤ ਨੂੰ - ਸਤਿਗੁਰ ਬੋਲੇ ਇਉਂ ਫੁਰਮਾਏ।
ਲੈਣਾ ਬਦਲਾ ਵਜੀਦੇ ਤੋਂ-ਕਰਨੀ ਗੁਰੂ ਪੰਥ ਰਖਵਾਲੀ।
ਪਟਣੇ ਅੰਦਰ ਪ੍ਰਗਟਿਆ............... ।

ਮੰਨ ਕੇ ਹੁਕਮ ਗੁਰਾਂ ਦਾ ਸੀ-ਬੰਦਾ ਬਦਲਾ ਲੈਣ ਨੂੰ ਤੁਰਿਆ।
ਫਤਹਿ ਛੱਤ ਬਨੂੜ ਕਰਕੇ-ਫੇਰ ਸਰਹੰਦ ਵੱਲ ਨੂੰ ਮੁੜਿਆ।
ਉਦੋਂ ਫੌਜ ਵਜੀਦੇ ਦੀ-ਚੱਪੜਚਿੜੀ ਵੱਲ ਸੀ ਜਾਲੀ,
ਪਟਣੇ ਅੰਦਰ ਪ੍ਰਗਟਿਆ............... ।

ਘੇਰਿਆ ਚੱਪੜਚਿੜੀ ਜਾ ਕੇ- ਹੋਈ ਉਥੇ ਘੋਰ ਲੜਾਈ।
ਫੜਿਆ ਹਾਥੀ ਤੋਂ ਲਾਹ ਕੇ-'ਢਾਡੀਆ' ਹੋਈ ਜ਼ੋਰ ਅਜਮਾਈ।
ਬਦਲਾ ਲੈ ਕੇ ਬੱਚਿਆਂ ਦਾ-ਮਿਰਤਕ ਦੇਹ ਸਰਹੰਦ ਘੁਮਾਲੀ।
ਪਟਣੇ ਅੰਦਰ ਪ੍ਰਗਟਿਆ-ਸਤਿਗੁਰ ਦੀਨ ਦੁਨੀ ਦਾ ਵਾਲੀ।

*90681-14545*

----- 0 -----

# ਮੋਹਾਲੀ ਸੀਨੀਅਰ ਸਿਟੀਜ਼ਨਜ਼ ਐਸੋਸੀਏਸ਼ਨ

## ਵੱਲੋਂ ਭਗਤ ਰਾਮ ਰੰਗਾੜਾ, ਸ਼ਿਆਮ ਸਿੰਘ, ਬਲਦੇਵ ਸਿੰਘ ਪ੍ਰਦੇਸੀ ਅਤੇ ਸ਼ਿਵਜੀਤ ਸਿੰਘ ਵਾਲੀਆ ਦਾ ਵਿਸ਼ੇਸ਼ ਸਨਮਾਨ

ਪ੍ਰੀਤਮ ਲੁਧਿਆਣਵੀ

ਮੋਹਾਲੀ ਸ਼ਿਵਾਲਿਕ ਪਬਲਿਕ ਸਕੂਲ ਫੇਜ-6, ਮੋਹਾਲੀ ਦੇ ਆਡੀਟੋਰੀਅਮ ਹਾਲ ਵਿੱਚ ਮਹੀਨੇ ਦੇ ਲੜੀਵਾਰ ਚਲਦੇ ਬਜ਼ੁਰਗਾਂ ਦੇ ਪ੍ਰੋਗਰਾਮਾਂ ਸਬੰਧੀ ਮਿਤੀ 9.11.2014 ਨੂੰ ਅੰਤਿਮ ਪੜਾਅ ਵਿੱਚ ਗਰੈਂਡ ਫਿਨਾਲੇ ਲਾਂਗ ਮੰਥ ਪ੍ਰੋਗਰਾਮ ਆਯੋਜਿਤ ਕੀਤਾ ਗਿਆ। ਜਿਸ ਵਿੱਚ ਮੁੱਖ ਮਹਿਮਾਨ ਦੇ ਤੌਰ ਤੇ ਸ਼੍ਰੀ ਐਨ.ਕੇ. ਸ਼ਰਮਾ, ਚੀਫ ਪਾਰਲੀਮੈਂਟਰੀ ਸੈਕਟਰੀ ਪੰਜਾਬ ਅਤੇ ਸ. ਕੁਲਵੰਤ ਸਿੰਘ ਜੇ. ਐਲ. ਪੀ. ਐਲ. ਗਰੁੱਪ ਦੇ ਮਾਲਕ ਨੇ ਵਿਸ਼ੇਸ਼ ਮਹਿਮਾਨ ਦੇ ਤੌਰ ਤੇ ਸ਼ਿਰਕਤ ਕੀਤੀ।

ਐਸੋਸੀਏਸ਼ਨ ਦੇ ਪ੍ਰਧਾਨ ਸ਼੍ਰੀ ਐਚ.ਐਸ. ਮੰਡ ਨੇ ਮੁੱਖ ਮਹਿਮਾਨ ਤੇ ਹਾਜ਼ਰੀਨ ਨੂੰ ਜੀ ਆਇਆਂ ਕਿਹਾ। ਡਾ. ਅਮਰਜੀਤ ਸਿੰਘ ਖਹਿਰਾ ਚੇਅਰਮੈਨ ਨੇ ਐਸੋਸੀਏਸ਼ਨ ਦੇ ਕਾਰਜਾਂ ਬਾਰੇ ਵੇਰਵੇ ਸਹਿਤ ਜਾਣਕਾਰੀ ਦਿੰਦੇ ਹੋਏ ਸਰਕਾਰ ਵੱਲੋਂ ਸਹਿਯੋਗ ਦੀ ਸ਼ਲਾਘਾ ਕਰਦੇ ਹੋਏ ਅੱਗੇ ਨੂੰ ਵੀ ਸਹਿਯੋਗ ਲਈ ਆਸ ਪ੍ਰਗਟ ਕੀਤੀ। ਪ੍ਰੋਗਰਾਮ ਵਿੱਚ ਰੰਗਾ-ਰੰਗ ਪ੍ਰੋਗਰਾਮ ਪੇਸ਼ ਕੀਤਾ ਗਿਆ ਜਿਸ ਦਾ ਸਰੋਤਿਆਂ ਨੇ ਖੂਬ ਅਨੰਦ ਮਾਣਿਆ। ਸਮਾਗਮ ਵਿੱਚ ਵਿਸ਼ੇਸ਼ ਸ਼ਖ਼ਸ਼ੀਅਤਾਂ ਨਾਮਵਰ ਕਵੀ ਸ਼੍ਰੀ ਭਗਤ ਰਾਮ ਰੰਗਾੜਾ ਨੂੰ ਹਾਲ ਵਿੱਚ ਹੀ 'ਬਜ਼ੁਰਗ ਸਾਡਾ ਸਰਮਾਇਆ' ਕਾਵਿ-ਸੰਗ੍ਰਹਿ ਜੋ ਪੰਜਾਬੀ ਕਾਵਿ ਜਗਤ ਵਿੱਚ ਬਜ਼ੁਰਗਾਂ ਪ੍ਰਤੀ ਪਹਿਲਾ ਕਾਵਿ-ਸੰਗ੍ਰਹਿ ਹੈ ਨੂੰ ਸੰਪਾਦਿਤ ਕਰਨ ਤੇ; ਸ਼ਿਆਮ ਸਿੰਘ ਜੀ ਜੋ ਸੇਵਾ-ਨਵਿਰਤੀ ਉਪਰੰਤ ਲੰਮੇ ਅਰਸੇ ਤੋਂ ਸਮਾਜ ਸੇਵਾ ਵਿੱਚ ਤੱਤਪਰ ਹਨ, ਨੂੰ ਸਮਾਜ-ਸੇਵੀ ਹੋਣ ਪ੍ਰਤੀ; ਬਲਦੇਵ ਸਿੰਘ ਪ੍ਰਦੇਸੀ ਜੀ ਨੂੰ ਪੰਜਾਬੀ ਸਾਹਿਤ ਨੂੰ ਕਈ ਪੁਸਤਕਾਂ ਦੀ ਦੇਣ ਪ੍ਰਤੀ; ਅਤੇ ਮਿੱਠੀ ਆਵਾਜ਼ ਦੇ ਮਾਲਕ ਸ਼੍ਰੀ ਸ਼ਿਵਜੀਤ ਸਿੰਘ ਵਾਲੀਆ ਨੂੰ ਸੰਗੀਤ ਪ੍ਰਤੀ, ਬੁੱਕੇ ਅਤੇ ਗਿਫਟ ਦੇ ਕੇ ਸ਼੍ਰੀ ਐਨ.ਕੇ. ਸ਼ਰਮਾ ਸਮੇਤ ਪ੍ਰਧਾਨਗੀ ਮੰਡਲ ਡਾ. ਅਮਰਜੀਤ ਸਿੰਘ ਖਹਿਰਾ, ਸ਼੍ਰੀ ਐਚ.ਐਸ. ਮੰਡ ਆਦਿ ਵੱਲੋਂ ਉਨ੍ਹਾਂ ਦੀਆਂ ਉਪਲੱਬਧੀਆਂ ਅਤੇ ਸੇਵਾਵਾਂ ਨੂੰ ਮੁੱਖ ਰੱਖਦੇ ਹੋਏ ਵਿਸ਼ੇਸ਼ ਤੌਰ ਤੇ ਸਨਮਾਨਿਤ ਕੀਤਾ ਗਿਆ, ਜਿਸ ਦੀ ਹਾਜ਼ਰੀਨ ਨੇ ਜ਼ੋਰਦਾਰ ਤਾੜੀਆਂ ਮਾਰ ਕੇ ਸ਼ਲਾਘਾ ਕੀਤੀ।

ਪ੍ਰੋਗਰਾਮ ਦੀ ਸਟੇਜ ਸੰਚਾਲਨ ਦਾ ਕੰਮ ਰਿਟਾ. ਕਾਲਜ ਪ੍ਰਿੰਸੀਪਲ ਸ਼੍ਰੀ ਸਵਰਨ ਚੌਧਰੀ, ਸਕੱਤਰ ਇਵੈਂਟਸ ਨੇ ਬਾਖ਼ੂਬੀ ਨਿਭਾਇਆ ਜੋ ਖਿੱਚ ਦਾ ਕੇਂਦਰ ਬਣਿਆ ਰਿਹਾ। ਕੁੱਲ ਮਿਲਾ ਕੇ ਇਹ ਸਮਾਗਮ ਆਪਣੀਆਂ ਯਾਦਗਾਰੀ ਪੈੜਾਂ ਦਾ ਮੀਲ ਪੱਥਰ ਗੱਡ ਗਿਆ, ਜਿਸ ਦੇ ਲਈ ਐਸੋਸੀਏਸ਼ਨ ਦੇ ਅਹੁੱਦੇਦਾਰ ਵਧਾਈ ਦੇ ਪਾਤਰ ਹਨ। ਅੰਤ ਵਿੱਚ ਆਏ ਹੋਏ ਮਹਿਮਾਨਾਂ ਨੂੰ ਲੰਚ ਨਾਲ ਵੀ ਨਿਵਾਜਿਆ ਗਿਆ।

ਮੋਬਾਇਲ: 98764-28641

----- 0 -----

## ਕੁੱਝ ਅਨਮੋਲ ਵਿਚਾਰ

- ਤੀਰਥ ਇਸ਼ਨਾਨੀ ਭੁਲੇਖੇ ਵਿੱਚ ਹਨ। ਤਨ ਧੋਣ ਨਾਲ ਕਦੇ ਮਨ ਤਾਂ ਨਹੀਂ ਧੋਤਾ ਜਾ ਸਕਦਾ।
- ਜਿਸ ਨੇ ਹੰਕਾਰ, ਕਰੋਧ, ਕਪਟ ਅਤੇ ਲਾਲਚ ਨੂੰ ਜਿੱਤ ਲਿਆ, ਉਹੀ ਸੱਚਾ ਸੂਰਬੀਰ ਹੈ।
- ਜੀਭ ਭਾਵੇਂ ਸਰੀਰ ਦਾ ਬਹੁਤ ਛੋਟਾ ਅੰਗ ਹੁੰਦਾ ਹੈ ਪ੍ਰੰਤੂ ਇਸਨੂੰ ਵਿਰਲੇ ਹੀ ਕਾਬੂ ਵਿੱਚ ਰੱਖ ਸਕਦੇ ਹਨ।
- ਗੱਲਬਾਤ ਕਰਨ ਸਮੇਂ ਕੇਵਲ ਜ਼ੁਬਾਨ ਹੀ ਨਾ ਵਰਤੋਂ, ਸੂਝ ਬੂਝ ਵੀ ਵਰਤੋਂ ਵਿੱਚ ਲਿਆਵੋ।
- ਸੂਮ ਆਦਮੀ ਅੰਨ੍ਹਾ ਹੁੰਦਾ ਹੈ, ਕਿਉਂਕਿ ਉਹ ਦੌਲਤ ਤੋਂ ਸਿਵਾ ਹੋਰ ਕੁਝ ਨਹੀਂ ਦੇਖਦਾ।

*ਮੰਗਾ ਸਿੰਘ ਭੁੰਗ*

----- 0 -----

Registration No. R.N.I. CHAPUN/2010/33423, P.O. REGD. No CHD/144/2011-13 Posted at M.B.U. CHD

## ਇਸ ਮਹੀਨੇ ਦੇ ਲੇਖਕ


ਡਾ: ਹਰਚੰਦ ਸਿੰਘ ਸਰਹਿੰਦੀ


ਸ: ਲਾਲ ਸਿੰਘ ਲਾਲੀ


ਡਾ: ਕਰਨੈਲ ਸਿੰਘ ਸੋਮਲ


ਸ: ਅਮਰੀਕ ਸਿੰਘ ਸ਼ੇਰ ਖਾਂ


ਸ: ਤਰਲੋਚਨ ਸਿੰਘ ਦੁਪਾਲਪੁਰ


ਪ੍ਰੋ: ਜਸਵੰਤ ਸਿੰਘ ਕੈਲਵੀ


ਡਾ: ਦਲਜੀਤ ਸਿੰਘ


ਸ. ਸਪੂੰਰਨ ਸਿੰਘ


ਸ: ਪ੍ਰੀਤਮ ਸਿੰਘ ਢਾਡੀ


ਸ਼੍ਰੀ ਕੇਵਲ ਮਾਣਕਪੁਰੀ


ਬੀਬੀ ਦਲਵਿੰਦਰ ਕੌਰ


ਬੀਬੀ ਗੁਰਦੀਸ਼ ਕੌਰ ਗਰੇਵਾਲ

### ਦਾਨੀ ਸੱਜਣ

ਬਹੁਤ ਹੀ ਸਤਿਕਾਰ ਯੋਗ ਵੀਰ ਸੇਵਕ ਜੀ,

ਗੁਰੂਫਤਹਿ ਪ੍ਰਵਾਨ ਕਰਨਾ ਜੀ।

ਆਪ ਜੀ ਪਾਸ ਨੱਥੀ ਮਿੰਨੀ ਕਹਾਣੀ ਭੇਜ ਰਿਹਾ ਹਾਂ। ਇਕ ਰਚਨਾ ਜਰਨੈਲ ਸਿੰਘ ਹਸਨਪੁਰੀ ਦੀ ਵੀ ਨਾਲ ਨੱਥੀ ਹੈ ਜੀ।

ਕੁਝ ਮਾਇਆ 'ਪੱਤ੍ਰਿਕਾ' ਲਈ ਹੇਠ ਲਿਖੇ ਅਨੁਸਾਰ ਭੇਜ ਰਹੇ ਹਾਂ ਸਵੀਕਾਰ ਕਰਨਾ ਜੀ

ਸ: ਤੇਜ ਕੰਵਲ ਸਿੰਘ ਗਰੇਵਾਲ

| | | |
|---|---|---|
| 1 | ਸ. ਤੇਜ ਕੰਵਲ ਸਿੰਘ ਗਰੇਵਾਲ, ਯੂ.ਐਸ.ਏ | 500/- |
| 2 | ਸ. ਨਿਰਮ ਸਿੰਘ, ਏ.ਡੀ.ਓ. ਸ਼ੰਕਰ (ਲੁਧਿਆਣਾ) | 500/- |
| 3 | ਸ: ਲਾਲ ਸਿੰਘ 'ਲਾਲੀ' ਨਾਰੰਗਵਾਲ ਗੀਤਕਾਰ | 500/- |
| 4 | ਸ: ਜਰਨੈਲ ਸਿੰਘ 'ਹਸਨਪੁਰੀ' ਸ਼ਾਇਰ | 500/- |

ਇਕ ਫੋਟੋ ਗਰੇਵਾਲ ਜੀ ਦੀ ਭੇਜ ਰਿਹਾ ਹਾਂ, ਕ੍ਰਿਪਾ ਕਰਕੇ ਮੈਗਜ਼ੀਨ ਵਿੱਚ ਸ਼ਾਮਲ ਜ਼ਰੂਰ ਕਰ ਦੇਣੀ।

ਆਪ ਜੀ ਵਲੋਂ ਜੋ 'ਬਜ਼ੁਰਗ ਸਾਡਾ ਸਰਮਾਇਆ' ਪੁਸਤਕ ਦਾ ਨਿਰਪੱਖ ਰਵਿਊਲਿਖਿਆ ਹੈ, ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ ਜੀ ਤੇ ਨਿਧੱੜਕ ਲੇਖਣੀ ਲਈ ਵਧਾਈ ਦਿੰਦਾ ਹਾਂ। ਤੁਸੀਂ ਸੱਭ ਨੂੰ ਸੱਚ ਦੀ ਤੱਕੜੀ ਵਿੱਚ ਤੋਲਿਆ ਹੈ।

ਧੰਨਵਾਦ ਸਾਹਿਤ

ਤੁਹਾਡਾ ਵੀਰ
ਲਾਲ ਸਿੰਘ 'ਲਾਲੀ'
9914610083

IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036